# ਪ੍ਰਸਿੱਧ ਹਿੰਦੁਸਤਾਨੀ

ਪ੍ਰੋ: ਵਰਿਆਮ ਸਿੰਘ ਐਮ. ਏ.
ਖਾਲਸਾ ਕਾਲਜ ਅੰਮ੍ਰਿਤਸਰ

ਲਾਹੌਰ ਬੁਕ ਸ਼ਾਪ
ਘੰਟਾ ਘਰ, ਲੁਧਿਆਣਾ

ਚੌਥੀ ਵਾਰ ੧-੬-੦

# ਪ੍ਰਸਿੱਧ ਹਿੰਦੁਸਤਾਨੀ

ਪ੍ਰੋ: ਵਰਿਆਮ ਸਿੰਘ

1/8/-



ਲਾਹੌਰ ਬੁਕ ਸ਼ਾਪ
ਘੰਟਾ ਘਰ ਲੁਧਿਆਣਾ

# ਲੇਖ ਸੂਚੀ




Printer-Bhupindra Singh Wazir-i-Hind Press, Amritsar.
Publisher-Jiwan Singh Lahore Book Shop, Ludhiana.

# ਮਹਾਤਮਾ ਗਾਂਧੀ

ਗਾਂਧੀ ਜੀ ੨ ਅਕਤੂਬਰ ੧੮੬੯ ਨੂੰ ਕਾਠੀਆਵਾੜ ਦੀ ਇਕ ਛੋਟੀ ਜਿਹੀ ਰਿਆਸਤ ਪੋਰਬੰਦਰ ਦੇ ਸ਼ਹਿਰ ਪੋਰਬੰਦਰ ਵਿਚ ਪੈਦਾ ਹੋਏ। ਆਪ ਦਾ ਪੂਰਾ ਨਾਮ ਮੋਹਨ ਦਾਸ ਕਰਮ ਚੰਦ ਗਾਂਧੀ ਸੀ। ਗਾਂਧੀ ਇਸ ਵਾਸਤੇ ਕਿ ਆਪ ਦੇ ਵਡੇ ਵਡੇਰੇ ਪੰਸਾਰੀ ਦਾ ਕੰਮ ਕਰਦੇ ਸਨ। ਗਾਂਧੀ ਜੀ ਦੇ ਪਿਤਾ ਨੇ ਚਾਰ ਵਿਆਹ ਕਰਵਾਏ। ਗਾਂਧੀ ਜੀ ਚੌਥੀ ਵਿਆਹ ਵਿਚੋਂ ਸਭ ਤੋਂ ਛੋਟੀ ਸੰਤਾਨ ਸਨ। ਆਪ ਦੇ ਪਿਤਾ ਬੜੇ ਦਾਨੀ ਤੇ ਨਿਆਇਕਾਰੀ ਪੁਰਸ਼ ਸਨ। ਉਨ੍ਹਾਂ ਨੇ ਆਪਣੀ ਸਾਰੀ ਉਮਰ ਵਿਚ ਕਿਸੇ ਤੋਂ ਰਿਸ਼ਵਤ ਨਾ ਲਈ। ਗਾਂਧੀ ਜੀ ਦੀ ਮਾਤਾ ਬੜੀ ਧਰਮਾਤਮਾ ਤੇ ਕੱਟੜ ਹਿੰਦੂ ਇਸਤਰੀ ਸੀ।

ਜਦੋਂ ਗਾਂਧੀ ਜੀ ਸਤ ਸਾਲ ਦੇ ਹੋਏ ਤਾਂ ਇਨ੍ਹਾਂ ਦੇ ਪਿਤਾ ਜੀ ਰਾਜਕੋਟ ਰਿਆਸਤ ਵਿਚ ਮੁਲਾਜ਼ਮ ਜਾ ਲੱਗੇ। ਗਾਂਧੀ ਜੀ ਨੇ ਮੁਢਲੀ ਵਿਦਿਆ ਰਾਜਕੋਟ ਵਿਖੇ ਹੀ ਪ੍ਰਾਪਤ ਕੀਤੀ। ਆਪ ਪੜ੍ਹਾਈ ਵਿਚ ਬੜੇ ਢਿਲੇ, ਪਰ ਮਿਹਨਤੀ ਸਨ। ਆਪ ਬੜੇ ਸ਼ਰਮਾਕਲ ਸਨ ਤੇ ਜਿਸ ਤਰ੍ਹਾਂ ਆਪ ਨੇ ਆਪਣੀ ਜੀਵਨ ਕਥਾ ਵਿਚ ਲਿਖਿਆ ਹੈ ਬਚਪਨ ਵਿਚ ਆਪ

ਦੇ ਹਿਰਦੇ ਉਤੇ ਸਭ ਤੋਂ ਵਧੇਰੇ ਅਸਰ ਸਰਵਨ ਕੁਮਾਰ ਤੇ ਹਰੀਸ਼ ਚੰਦਰ ਦੇ ਨਾਟਕਾਂ ਦਾ ਹੋਇਆ।

ਜਦ ਗਾਂਧੀ ਜੀ ਤੇਰਾਂ ਸਾਲ ਦੇ ਹੋਏ ਤਾਂ ਆਪ ਦੀ ਸ਼ਾਦੀ ਪੋਰਬੰਦਰ ਦੇ ਸ਼ਹਿਰ ਵਿਚ ਇਕ ਸੁਚੱਜੀ ਤੇ ਸੁੰਦਰ ਕੰਨਿਆ ਕਸਤੂਰ ਬਾਈ ਨਾਲ ਹੋ ਗਈ। ਗਾਂਧੀ ਜੀ ਨੂੰ ਆਪਣੀ ਨਵੀਂ ਵਿਆਹੀ ਇਸਤਰੀ ਨਾਲ ਬੜਾ ਗੂੜ੍ਹਾ ਪ੍ਰੇਮ ਸੀ ਤੇ ਕਈ ਵਾਰ ਤਾਂ ਉਹ ਆਪਣੇ ਵਡੇ ਵਡੇ ਕੰਮਾਂ ਨੂੰ ਛੱਡ ਕੇ ਵੀ ਇਸ ਪ੍ਰੇਮ ਵਿਚ ਹੀ ਮਗਨ ਰਹਿੰਦੇ ਸਨ। ਪੜ੍ਹਾਈ ਦੇ ਦਿਨਾਂ ਵਿਚ ਇਕ ਚੰਚਲ ਵਿਦਿਆਰਥੀ ਦੋਸਤ ਦੇ ਕਹਿਣ ਤੇ ਆਪ ਨੇ ਇਸ ਦਲੀਲ ਦੇ ਅਸਰ ਹੇਠਾਂ ਆ ਕੇ ਮਾਸ ਖਾਣਾ ਅਰੰਭ ਕਰ ਦਿਤਾ ਕਿ ਮਾਸ ਖਾਧੇ ਬਿਨਾਂ ਆਦਮੀ ਦੀ ਸਰੀਰਕ ਦਸ਼ਾ ਚੰਗੀ ਨਹੀਂ ਰਹਿ ਸਕਦੀ ਤੇ ਹਿੰਦੁਸਤਾਨੀਆਂ ਦੀ ਗ਼ੁਲਾਮੀ ਦਾ ਕਾਰਣ ਵੀ ਉਨ੍ਹਾਂ ਦੀ ਸਰੀਰਕ ਕਮਜ਼ੋਰੀ ਹੈ। ਕੁਝ ਚਿਰ ਪਿਛੋਂ ਆਪਣੇ ਮਾਪਿਆਂ ਦੇ ਕਹਿਣ ਤੇ ਗਾਂਧੀ ਜੀ ਨੇ ਮਾਸ ਖਾਣਾ ਛੱਡ ਦਿਤਾ ਤੇ ਸਾਰੀ ਉਮਰ ਮੁੜ ਕਦੇ ਨਹੀਂ ਖਾਧਾ। ਆਪ ਦਾ ਇਹੋ ਚੰਚਲ ਦੋਸਤ ਇਕ ਵਾਰ ਆਪ ਨੂੰ ਇਕ ਵੇਸਵਾ ਦੇ ਘਰ ਲੈ ਗਿਆ। ਇੱਥੇ ਗਾਂਧੀ ਜੀ ਠਠੰਬਰ ਕੇ ਕੰਬਣ ਲਗ ਪਏ। ਵੇਸਵਾ ਨੇ ਆਪ ਨੂੰ ਨਿਕੰਮਾ ਵੇਖ ਕੇ ਧੱਕੇ ਮਾਰ ਕੇ ਆਪਣੇ ਘਰੋਂ ਕੱਢ ਦਿਤਾ। ਹੁਣ ਤੋਂ ਗਾਂਧੀ ਜੀ ਨੇ ਇਹ ਪ੍ਰਣ ਕਰ ਲਿਆ ਕਿ ਉਹ ਸਾਰੀ ਉਮਰ ਆਪਣੀ ਇਸਤਰੀ ਤੋਂ ਛੁਟ ਕਿਸੇ ਹੋਰ ਵਲ ਨਾ ਤੱਕਣਗੇ ਤੇ ਨਾ ਹੀ ਆਪਣੀ ਇਸਤਰੀ ਨੂੰ ਕਿਸੇ

ਹੋਰ ਵਲ ਤੱਕਣ ਦੇਣਗੇ। ਗਾਂਧੀ ਜੀ ਛੋਟੀ ਅਵਸਥਾ ਵਿਚ ਹੀ ਸਿਗਰਟ ਵੀ ਪੀਣ ਲਗ ਪਏ ਸਨ ਤੇ ਕਦੇ ਕਦੇ ਆਪ ਚੋਰੀ ਵੀ ਕਰ ਲੈਂਦੇ ਸਨ। ਇਕ ਵਾਰ ਆਪ ਨੂੰ ਨਿਸਚਾ ਹੋ ਗਿਆ ਕਿ ਮਨੁਖਾ ਜੀਵਨ ਇਕ ਵਿਅਰਥ ਚੀਜ਼ ਹੈ ਤੇ ਇਸ ਤੋਂ ਬਚਣ ਲਈ ਆਤਮਘਾਤ ਕਰ ਲੈਣਾ ਅੱਛਾ ਹੈ। ਇਸ ਫੈਸਲੇ ਨੂੰ ਸਿਰੇ ਚੜ੍ਹਾਣ ਲਈ ਆਪ ਨੇ ਧਤੂਰਾ ਖਾ ਕੇ ਜਾਨ ਦੇਣ ਦਾ ਇਰਾਦਾ ਧਾਰ ਲਿਆ। ਜਦੋਂ ਹਾਲੇ ਧਤੂਰੇ ਦੇ ਦੋ ਤਿੰਨ ਬੀ ਹੀ ਅੰਦਰ ਗਏ ਸਨ ਤਾਂ ਆਪ ਨੇ ਮੌਤ ਤੋਂ ਡਰਦਿਆਂ ਆਤਮਘਾਤ ਦਾ ਇਰਾਦਾ ਛਡ ਦਿਤਾ।

ਜਦੋਂ ਗਾਂਧੀ ਜੀ ਸੋਲ੍ਹਵੇਂ ਸਾਲ ਵਿਚ ਦਾਖਲ ਹੋਏ ਤਾਂ ਆਪ ਦੇ ਪਿਤਾ ਬਹੁਤ ਬੀਮਾਰ ਪੈ ਗਏ। ਗਾਂਧੀ ਜੀ ਅਕਸਰ ਰਾਤ ਵੇਲੇ ਆਪਣੇ ਪਿਤਾ ਦੀ ਮੁਠੀ ਚਾਪੀ ਕੀਤਾ ਕਰਦੇ ਸਨ, ਪਰ ਹਰ ਵੇਲੇ ਉਹਨਾਂ ਦਾ ਦਿਲ ਆਪਣੀ ਪਿਆਰੀ ਤੇ ਸੁੰਦਰ ਇਸਤਰੀ ਵਲ ਹੀ ਲਗਿਆ ਰਹਿੰਦਾ ਸੀ। ਇਕ ਰਾਤ ਜਦ ਗਾਂਧੀ ਜੀ ਮੁਠੀ ਚਾਪੀ ਕਰ ਕੇ ਰਾਤ ਦੇ ਦਸ ਗਿਆਰਾਂ ਵਜੇ ਆਪਣੀ ਇਸਤਰੀ ਕੋਲ ਪਏ ਸਨ ਤਾਂ ਪੰਜ ਸਤ ਮਿੰਟਾਂ ਪਿਛੋਂ ਨੌਕਰ ਨੇ ਦਰਵਾਜ਼ਾ ਆ ਖੜਕਾਇਆ ਤਾਂ ਆਪ ਨੂੰ ਪਤਾ ਲਗਾ ਕਿ ਆਪ ਦੇ ਪਿਤਾ ਸਰੀਰ ਛਡ ਗਏ ਹਨ।

੧੮੮੭ ਵਿਚ ਗਾਂਧੀ ਜੀ ਨੇ ਦਸਵੀਂ ਦਾ ਇਮਤਿਹਾਨ ਪਾਸ ਕਰ ਲਿਆ ਤੇ ਇਸ ਪਿਛੋਂ ਸਾਮੋਦਾਸ ਕਾਲਜ ਭਾਉਨਗਰ ਵਿਚ ਦਾਖਲ ਹੋ ਗਏ। ਇਥੇ ਆਪ ਦਾ ਦਿਲ

ਪੜ੍ਹਾਈ ਵਿਚ ਨਾ ਲਗਾ। ਕੁਝ ਸਮੇਂ ਪਿਛੋਂ ਇਕ ਸੰਬੰਧੀ ਨੇ ਸਲਾਹ ਦਿਤੀ ਕਿ ਗਾਂਧੀ ਜੀ ਨੂੰ ਬੈਰਿਸਟਰੀ ਪਾਸ ਕਰਨ ਲਈ ਵਲਾਇਤ ਭੇਜਿਆ ਜਾਵੇ ਤਾਂ ਜੋ ਓਥੋਂ ਪਰਤ ਕੇ ਉਹ ਆਪਣੇ ਪਿਤਾ ਵਾਲੀ ਨੌਕਰੀ ਪ੍ਰਾਪਤ ਕਰ ਸਕਣ। ਗਾਂਧੀ ਜੀ ਦੀ ਮਾਤਾ ਤੇ ਗਾਂਧੀ ਜੀ ਦੇ ਭਰਾ ਇਸ ਸਲਾਹ ਦੇ ਹਕ ਵਿਚ ਸਨ, ਪਰ ਉਹਨਾਂ ਕੋਲ ਵਲਾਇਤ ਦਾ ਖਰਚ ਦੇਣ ਦੀ ਤਾਕਤ ਨਹੀਂ ਸੀ। ਨਾ ਹੀ ਉਹ ਗਾਂਧੀ ਜੀ ਨੂੰ ਇਸ ਛੋਟੀ ਜਿਹੀ ਉਮਰ ਵਿਚ ਵਲਾਇਤ ਭੇਜਣਾ ਮੁਨਾਸਿਬ ਸਮਝਦੇ ਸਨ। ਗਾਂਧੀ ਜੀ ਆਪਣੇ ਚਾਚੇ ਦੀ ਸਲਾਹ ਲੈਣ ਲਈ ਪੋਰਬੰਦਰ ਪੁਜੇ। ਉਹਨਾਂ ਦਾ ਚਾਚਾ ਵਲਾਇਤ ਜਾਣ ਦੇ ਹਕ ਵਿਚ ਨਹੀਂ ਸੀ, ਕਿਉਂ ਕਿ ਉਸ ਨੂੰ ਡਰ ਸੀ ਕਿ ਵਲਾਇਤ ਵਿਚ ਜਾਕੇ ਗਾਂਧੀਜੀ ਆਪਣੇ ਧਰਮ ਨੂੰ ਤਲਾਂਜਲੀ ਦੇ ਦੇਣਗੇ। ਇਥੇ ਗਾਂਧੀਜੀ ਨੇ ਇਕ ਅੰਗਰੇਜ਼ ਅਫਸਰ ਦੀ ਰਾਹੀਂ ਰਿਆ-ਸਤ ਵਲੋਂ ਵਲਾਇਤ ਦੀ ਪੜ੍ਹਾਈ ਲਈ ਵਜ਼ੀਫਾ ਪ੍ਰਾਪਤ ਕਰਨ ਦੀ ਵੀ ਕੋਸ਼ਸ਼ ਕੀਤੀ, ਪਰ ਆਪ ਨੂੰ ਸਫਲਤਾ ਨਾ ਹੋਈ।

ਉਦਾਸੀ ਦੀ ਅਵਸਥਾ ਵਿਚ ਗਾਂਧੀ ਜੀ ਰਾਜਕੋਟ ਪਰਤ ਕੇ ਆ ਗਏ। ਗਾਂਧੀ ਜੀ ਨੇ ਆਪਣੀ ਮਾਤਾ ਤੇ ਭਰਾ ਨੂੰ ਕਿਹਾ ਕਿ ਵਲਾਇਤ ਜਾਣ ਦੇ ਕੰਮ ਨੂੰ ਸਿਰੇ ਚੜ੍ਹਾਣ ਲਈ ਉਹ ਆਪਣੀ ਵਹੁਟੀ ਦੇ ਗਹਿਣੇ ਤਕ ਵੀ ਵੇਚਣ ਨੂੰ ਤਿਆਰ ਹਨ ਤੇ ਕਰਜ਼ਾ ਚੁਕਣਾ ਭੀ ਬੁਰਾ ਨਹੀਂ ਸਮਝਦੇ। ਵਲਾਇਤ ਜਾਣ ਤੋਂ ਪਹਿਲਾਂ ਮਾਤਾ ਜੀ ਦੀ ਜ਼ਿਦ ਕਰਨ ਤੇ ਗਾਂਧੀ ਜੀ ਨੇ ਤਿੰਨ ਪ੍ਰਣ ਕੀਤੇ ਕਿ ਉਹ ਮਾਸ, ਸ਼ਰਾਬ ਤੇ

ਪਰਾਈ ਇਸਤਰੀ ਤੋਂ ਬਿਲਕੁਲ ਦੂਰ ਰਹਿਣਗੇ।

ਜਦ ਗਾਂਧੀ ਜੀ ਦੀ ਬਰਾਦਰੀ ਨੂੰ ਇਸ ਗਲ ਦਾ ਪਤਾ ਕਿ ਉਹ ਸਮੁੰਦਰ ਪਾਰ ਕਰ ਕੇ ਵਲਾਇਤ ਜਾ ਰਹੇ ਹਨ ਤਾਂ ਉਨ੍ਹਾਂ ਨੇ ਗਾਂਧੀ ਜੀ ਨੂੰ ਹਿੰਦੂ ਧਰਮ ਦਾ ਵਿਰੋਧੀ ਕਹਿ ਕੇ ਨਿੰਦਿਆ। ਗਾਂਧੀ ਜੀ ਨੇ ਬਰਾਦਰੀ ਦੇ ਇਕ ਜਲਸੇ ਵਿਚ ਪੁਜ ਕੇ ਦਸਿਆ ਕਿ ਵਲਾਇਤ ਜਾਣਾ ਯਾ ਨਾ ਜਾਣਾ ਉਨ੍ਹਾਂ ਦਾ ਨਿਜ ਦਾ ਮਾਮਲਾ ਹੈ, ਇਸ ਵਿਚ ਕਿਸੇ ਨੂੰ ਦਖਲ ਦੇਣ ਦਾ ਅਧਿਕਾਰ ਨਹੀਂ। ਵਿਰੋਧੀਆਂ ਨੇ ਗੁਸੇ ਵਿਚ ਆ ਕੇ ਆਪ ਨੂੰ ਬਰਾਦਰੀ ਵਿਚੋਂ ਖਾਰਜ ਕਰ ਦਿਤਾ ਤੇ ਆਪ ਦੀ ਸਹਾਇਤਾ ਕਰਨ ਵਾਲਿਆਂ ਨੂੰ ਦੰਡ ਲਾਣ ਦੀ ਧਮਕੀ ਦਿਤੀ। ਸਮਾਜ ਦੀ ਪਰਵਾਹ ਨ ਕਰਦੇ ਹੋਏ ਗਾਂਧੀ ਜੀ ਸਤੰਬਰ ਦੇ ਮਹੀਨੇ ਇਕ ਜਹਾਜ਼ ਵਿਚ ਚੜ੍ਹ ਕੇ ਵਲਾਇਤ ਟੁਰ ਗਏ।

ਜਹਾਜ਼ ਵਿਚ ਗਾਂਧੀ ਜੀ ਬਾਕੀ ਮੁਸਾਫਰਾਂ ਨਾਲ ਬਹੁਤ ਘਟ ਗੱਲ ਬਾਤ ਕੀਤੀ। ਜਦ ਆਪ ਨੂੰ ਇਕ ਅੰਗ੍ਰੇਜ਼ ਨੇ ਇਹ ਦੱਸਿਆ ਕਿ ਵਲਾਇਤ ਦੇ ਠੰਡੇ ਮੁਲਕ ਵਿਚ ਮਾਸ ਖਾਧੇ ਬਿਨਾਂ ਕੋਈ ਜੀਉਂਦਾ ਨਹੀਂ ਰਹਿ ਸਕਦਾ ਤਾਂ ਗਾਂਧੀ ਜੀ ਨੇ ਕਿਹਾ ਕਿ ਉਹ ਵਿੱਦਿਆ ਦਾ ਖਿਆਲ ਛਡ ਕੇ ਵਾਪਸ ਹਿੰਦੁਸਤਾਨ ਮੁੜ ਆਣਗੇ, ਪਰ ਆਪਣੀ ਮਾਤਾ ਨਾਲ ਕੀਤੇ ਹੋਏ ਪ੍ਰਣ ਨੂੰ ਕਿਸੇ ਹਾਲਤ ਵਿਚ ਨਾ ਤੋੜਨਗੇ। ਵਲਾਇਤ ਵਿਚ ਪੁਜਕੇ ਗਾਂਧੀ ਜੀ ਨੇ ਅੰਗਰੇਜ਼ੀ ਲਿਬਾਸ ਪਹਿਨਣਾ ਸ਼ੁਰੂ ਕਰ ਦਿਤਾ ਤੇ ਆਪਣੇ ਆਪ ਨੂੰ ਪੂਰਾ ਜੇਂਟਲਮੈਨ ਬਣਾਨ ਲਈ ਨਾਚ ਤੇ ਫਰਾਂਸੀਸੀ ਭਾਸ਼ਾ, ਆਦਿ, ਸਿਖਣ ਦਾ ਭੀ

ਫੈਸਲਾ ਕਰ ਲਿਆ। ਪਰ ਕੁਝ ਚਿਰ ਪਿਛੋਂ ਆਪ ਦੇ ਦਿਲ ਵਿਚ ਖਿਆਲ ਆਇਆ ਕਿ ਆਪ ਕੁਰਾਹੇ ਪੈ ਗਏ ਹਨ। ਇਸ ਲਈ ਆਪ ਨੇ ਆਪਣੀ ਸਾਰੀ ਰੁਚੀ ਵਿੱਦਿਆ ਵਲ ਹੀ ਲਾ ਦਿਤੀ। ਇਕ ਵਾਰ ਆਪ ਨੇ ਇਹ ਸਮਝ ਕੇ ਕਿ ਅੰਡੇ ਮਾਸ ਵਿਚ ਸ਼ਾਮਲ ਨਹੀਂ ਹਨ ਅੰਡੇ ਖਾਣੇ ਸ਼ੁਰੂ ਕਰ ਦਿਤੇ, ਪਰ ਦਿਲ ਵਿਚ ਸ਼ੰਕੇ ਪੈਦਾ ਹੋਣ ਤੇ ਆਪ ਨੇ ਅੰਡੇ ਖਾਣੇ ਵੀ ਸਦਾ ਲਈ ਛੱਡ ਦਿਤੇ। ਵਲਾਇਤ ਵਿਚ ਗਾਂਧੀ ਜੀ ਕਦੇ ਤਾਂ ਐਸੇ ਹੋਟਲਾਂ ਵਿਚ ਰੋਟੀ ਖਾਂਦੇ ਸਨ ਜਿਥੇ ਮਾਸ ਨਹੀਂ ਬਣਦਾ ਸੀ ਤੇ ਕਦੇ ਆਪ ਖੁਦ ਰੋਟੀ ਪਕਾ ਲੈਂਦੇ ਸਨ। ਇਕ ਵਾਰੀ ਵਲਾਇਤ ਵਿਚ ਆਪ ਦੇ ਇਕ ਸਾਥੀ ਨੇ ਮਾਸ ਖਾਣ ਲਈ ਆਪ ਨੂੰ ਬਹੁਤ ਪ੍ਰੇਰਿਆ ਤੇ ਕਿਹਾ ਕਿ ਅਨਪੜ੍ਹ ਮਾਂ ਨਾਲ ਕੀਤੇ ਹੋਏ ਨਿਕੰਮੇ ਪ੍ਰਣ ਨੂੰ ਤੋੜ ਦੇਣਾ ਕੋਈ ਬੁਰੀ ਗੱਲ ਨਹੀਂ। ਨਾਲ ਹੀ ਉਸ ਨੇ ਗਾਂਧੀ ਜੀ ਨੂੰ ਕਿਹਾ ਕਿ ਤੁਸੀਂ ਹਿੰਦੁਸਤਾਨ ਜਿਹੇ ਗਰਮ ਮੁਲਕ ਵਿਚ ਜਿਥੇ ਮਾਸ ਖਾਣ ਦੀ ਲੋੜ ਨਹੀਂ ਮਾਸ ਖਾਂਦੇ ਰਹੇ ਹੋ, ਪਰ ਵਲਾਇਤ ਵਿਚ ਜਿਥੇ ਮਾਸ ਖਾਣਾ ਅਤੀ ਜ਼ਰੂਰੀ ਹੈ ਇਸ ਤੋਂ ਸੰਕੋਚ ਕਰਦੇ ਹੋ। ਪਰ ਗਾਂਧੀ ਜੀ ਉਤੇ ਇਨ੍ਹਾਂ ਦਲੀਲਾਂ ਦਾ ਕੁਝ ਅਸਰ ਨ ਹੋਇਆ ਤੇ ਆਪ ਆਪਣੇ ਇਰਾਦੇ ਤੇ ਦ੍ਰਿੜ੍ਹ ਰਹੇ।

ਵਲਾਇਤ ਵਿਚ ਕੋਈ ਵਿਦਿਆਰਥੀ ਵਿਆਹਿਆ ਹੋਇਆ ਨਹੀਂ ਹੁੰਦਾ। ਓਥੇ ਛੋਟੀ ਉਮਰ ਦੇ ਵਿਆਹ ਨੂੰ ਘ੍ਰਿਣਾ ਦੀ ਨਜ਼ਰ ਨਾਲ ਦੇਖਿਆ ਜਾਂਦਾ ਹੈ। ਇਸ ਕਾਰਣ ਬਹੁਤ ਸਾਰੇ ਹਿੰਦੁਸਤਾਨੀ ਵਿਦਿਆਰਥੀ ਉਥੇ ਜਾ ਕੇ ਆਪਣੇ

ਆਪ ਨੂੰ ਵਿਆਹੇ ਹੋਏ ਹੁੰਦਿਆਂ ਵੀ ਕੰਵਾਰਾ ਹੀ ਦੱਸਦੇ ਹਨ। ਇਹਨਾਂ ਦੀ ਦੇਖਾ ਦੇਖੀ ਗਾਂਧੀ ਜੀ ਨੇ ਭੀ ਇਹ ਸਾਂਗ ਰਚ ਲਿਆ ਤੇ ਕੰਵਾਰੇ ਬਣ ਬੈਠੇ। ਇਕ ਅੰਗਰੇਜ਼ ਇਸਤਰੀ ਆਪ ਤੇ ਬਹੁਤ ਖੁਸ਼ ਸੀ ਤੇ ਹਰ ਐਤਵਾਰ ਨੂੰ ਆਪ ਨੂੰ ਖਾਣੇ ਤੇ ਸੱਦਦੀ ਸੀ। ਇਸ ਅੰਗਰੇਜ਼ ਇਸਤਰੀ ਨੇ ਇਹ ਯਤਨ ਕਰਨਾ ਅਰੰਭ ਦਿਤਾ ਕਿ ਇਕ ਅੰਗਰੇਜ਼ ਲੜਕੀ ਨਾਲ ਗਾਂਧੀ ਜੀ ਦਾ ਰਿਸ਼ਤਾ ਹੋ ਜਾਵੇ। ਗਾਂਧੀ ਜੀ ਦਾ ਇਸ ਸੁੰਦਰੀ ਨਾਲ ਪ੍ਰੇਮ ਵਧਣ ਲਗਾ ਪਰ ਕੁਝ ਸਮੇਂ ਪਿਛੋਂ ਆਪ ਜੀ ਨੇ ਹੌਸਲਾ ਕਰ ਕੇ ਇਹ ਭੇਦ ਦੱਸ ਦਿਤਾ ਕਿ ਆਪ ਤਾਂ ਪਹਿਲਾਂ ਹੀ ਵਿਆਹੇ ਹੋਏ ਹਨ। ਗਾਂਧੀ ਜੀ ਨੂੰ ਝੂਠ ਬੋਲਣ ਦਾ ਬੜਾ ਅਫਸੋਸ ਹੋਇਆ।

ਗਾਂਧੀ ਜੀ ਨੇ ਵਲਾਇਤ ਵਿਚ ਰਹਿ ਕੇ ਓਥੋਂ ਦੇ ਕਈ ਇਕ ਮਾਸ ਨਾ ਖਾਣ ਵਾਲੇ ਉਘੇ ਆਦਮੀਆਂ ਨਾਲ ਦੋਸਤੀ ਗਠ ਲਈ। ਆਪ ਨੇ ਥੀਓਸਾਫੀਕਲ ਸੋਸਾਇਟੀ ਵਾਲਿਆਂ ਦੇ ਅਸਰ ਹੇਠ ਆ ਕੇ ਕਈ ਧਰਮਾਂ ਤੇ ਮਤਾਂ ਦੀਆਂ ਪੁਸਤਕਾਂ ਵੀ ਪੜ੍ਹ ਲਈਆਂ।

ਬੈਰਿਸਟਰੀ ਪਾਸ ਕਰਨ ਲਈ ਵਲਾਇਤ ਵਿਚ ਕਾਨੂੰਨ ਉਤੇ ਪੁਸਤਕਾਂ ਪੜ੍ਹਨ ਨਾਲੋਂ ਖਾਣ ਪੀਣ ਤੇ ਜ਼ਿਆਦਾ ਜ਼ੋਰ ਦਿਤਾ ਜਾਂਦਾ ਸੀ। ਇਨ੍ਹਾਂ ਖਾਣਿਆਂ ਤੇ ਸ਼ਰਾਬ ਬਹੁਤ ਉਡਦੀ ਸੀ, ਪਰ ਗਾਂਧੀ ਜੀ ਇਹਨਾਂ ਮੌਕਿਆਂ ਤੇ ਵੀ ਸ਼ਰਾਬ ਤੋਂ ਬਚੇ ਰਹੇ। ਬੈਰਿਸਟਰੀ ਦੀ ਪ੍ਰੀਖਿਆ ਗਾਂਧੀ ਜੀ ਨੇ ਸਹਿਜੇ ਤੇ ਸੁਖੱਲੀ ਹੀ ਪਾਸ ਕਰ ਲਈ। ਗਾਂਧੀ ਜੀ ਨੇ

ਆਪਣੀ ਜੀਵਨ ਕਥਾ ਵਿਚ ਲਿਖਿਆ ਹੈ ਕਿ ਇਸ ਇਮਤਿਹਾਨ ਵਿਚ ਬਹੁਤ ਥੋੜੇ ਵਿਦਿਆਰਥੀ ਫੇਲ ਹੁੰਦੇ ਹਨ। ਕੁਝ ਤਾਂ ਬਗੈਰ ਪੜ੍ਹਨੋਂ ਵੀ ਪਾਸ ਹੋ ਜਾਂਦੇ ਹਨ ਯਾ ਛੋਟੇ ਛੋਟੇ ਖੁਲਾਸੇ ਪੜ੍ਹ ਕੇ ਪਾਸ ਹੋ ਜਾਂਦੇ ਹਨ ਪ੍ਰੰਤੂ ਗਾਂਧੀ ਜੀ ਨੇ ਸਭ ਨਿਯਤ ਕੀਤੀਆਂ ਹੋਈਆਂ ਪੁਸਤਕਾਂ ਪੜ੍ਹੀਆਂ ਤੇ ਖੂਬ ਤਿਆਰੀ ਕੀਤੀ। ੧੦ ਜੂਨ ੧੮੯੧ ਨੂੰ ਆਪ ਨੂੰ ਬੈਰਿਸਟਰੀ ਦੀ ਸਨਦ ਮਿਲ ਗਈ। ਏਸ ਤੋਂ ਦੋ ਦਿਨ ਪਿਛੋਂ ਆਪ ਇਕ ਜਹਾਜ਼ ਵਿਚ ਹਿੰਦੁਸਤਾਨ ਵਲ ਤੁਰ ਪਏ।

ਵਲਾਇਤੋਂ ਪਰਤ ਕੇ ਗਾਂਧੀ ਜੀ ਨੇ ਰਾਜਕੋਟ ਵਿਚ ਵਕਾਲਤ ਕਰਨੀ ਸ਼ੁਰੂ ਕੀਤੀ। ਆਪ ਹਿੰਦੂ ਤੇ ਮੁਸਲਿਮ ਕਾਨੂੰਨ ਤੋਂ ਬਿਲਕੁਲ ਕੋਰੇ ਸਨ। ਅਦਾਲਤ ਵਿਚ ਗੱਲ ਕਰਨੋਂ ਬਹੁਤ ਡਰਦੇ ਸਨ। ਆਪ ਨੂੰ ਅਰਜ਼ੀ ਦਾਵਾ ਤਕ ਵੀ ਨਹੀਂ ਸੀ ਲਿਖਣਾ ਆਉਂਦਾ। ਇਥੇ ਕੰਮ ਚਲਦਾ ਨਾ ਵੇਖ ਕੇ ਗਾਂਧੀ ਜੀ ਬੰਬਈ ਚਲੇ ਗਏ। ਪਰ ਏਥੇ ਵੀ ਆਪ ਨੂੰ ਸਫਲਤਾ ਨਾ ਮਿਲੀ। ਬੰਬਈ ਵਿਚ ਜਦ ਆਪ ਪਹਿਲੇ ਮੁਕੱਦਮੇ ਵਿਚ ਪੇਸ਼ ਹੋਏ ਤਾਂ ਆਪਦੇ ਮੂੰਹੋਂ ਇਕ ਗੱਲ ਵੀ ਨਾ ਨਿਕਲ ਸਕੀ। ਸ਼ਰਮਿੰਦੇ ਹੋਕੇ ਆਪ ਨੇ ਆਪਣੇ ਮੁਅੱਕਲ ਦੀ ਫੀਸ ਵਾਪਸ ਕਰ ਦਿਤੀ। ਬੰਬਈ ਤੋਂ ਗਾਂਧੀਜੀ ਮੁੜ ਰਾਜਕੋਟ ਆ ਗਏ। ਏਥੇ ਇਨ੍ਹਾਂ ਦੇ ਭਰਾ ਦਾ ਸਦਕਾ ਆਪ ਨੂੰ ਅਰਜ਼ੀਆਂ ਤੇ ਦਰਖਾਸਤਾਂ ਲਿਖਣ ਦਾ ਕੰਮ ਬਹੁਤ ਮਿਲਣ ਲਗ ਪਿਆ ਤੇ ਆਪ ਦੀ ਆਮਦਨੀ ਕੋਈ ਤਿੰਨ ਸੌ ਰੁਪਏ ਮਹੀਨੇ ਦੇ ਲਗ ਪਗ ਹੋ ਗਈ।

ਇਕ ਵਾਰ ਗਾਂਧੀ ਜੀ ਆਪਣੇ ਭਰਾ ਦੀ ਖਾਤਰ ਰਾਜਕੋਟ ਦੇ ਅੰਗਰੇਜ਼ ਪੁਲੀਟੀਕਲ ਏਜੰਟ ਨੂੰ ਮਿਲਣ ਲਈ ਗਏ। ਇਸ ਨੇ ਆਪ ਦੀ ਕੋਈ ਗੱਲ ਨਾ ਸੁਣੀ। ਗਾਂਧੀ ਜੀ ਨੇ ਜਦ ਜ਼ਿਦ ਕੀਤੀ ਤਾਂ ਆਪ ਨੂੰ ਸਾਹਿਬ ਦੇ ਕਹਿਣ ਤੇ ਚਪੜਾਸੀ ਨੇ ਕਮਰਿਓਂ ਬਾਹਰ ਕੱਢ ਦਿਤਾ। ਇਨ੍ਹਾਂ ਦਿਨਾਂ ਵਿਚ ਸਰ ਫ਼ੀਰੋਜ਼ ਸ਼ਾਹ ਮਹਿਤਾ ਕਿਸੇ ਮੁਕੱਦਮੇ ਦੇ ਸੰਬੰਧ ਵਿਚ ਰਾਜਕੋਟ ਆਏ ਹੋਏ ਸਨ। ਗਾਂਧੀ ਜੀ ਨੇ ਉਹਨਾਂ ਤੋਂ ਪੁਛਿਆ ਕਿ ਕਿਉਂ ਨਾ ਰਾਜਕੋਟ ਦੇ ਪੁਲੀਟੀਕਲ ਏਜੰਟ ਤੇ ਮੈਂ ਹਤਕ ਇਜ਼ਤ ਦਾ ਦਾਵਾ ਕਰਾਂ। ਮਹਿਤਾ ਜੀ ਨੇ ਕਿਹਾ, "ਭੋਲੇ ਗਾਂਧੀ, ਇਸ ਗੱਲ ਨੂੰ ਪੀ ਜਾ, ਇਸ ਤਰ੍ਹਾਂ ਦੀ ਹਤਕ ਤਾਂ ਸਾਡੇ ਦੇਸ ਵਿਚ ਵਕੀਲਾਂ ਤੇ ਬੈਰਿਸਟਰਾਂ ਨੂੰ ਹਰ ਰੋਜ਼ ਸਹਿਣੀ ਪੈਂਦੀ ਹੈ।" ਇਹ ਗੱਲ ਸੁਣ ਕੇ ਗਾਂਧੀ ਜੀ ਚੁਪ ਹੋ ਗਏ ਪਰ ਉਹਨਾਂ ਨੇ ਦਿਲ ਵਿਚ ਫੈਸਲਾ ਕਰ ਲਿਆ ਕਿ ਜਿਤਨੀ ਜਲਦੀ ਹੋ ਸਕੇ ਉਹਨਾਂ ਨੂੰ ਰਿਆਸਤੀ ਦੁਨੀਆ ਤੋਂ ਬਾਹਰ ਚਲੇ ਜਾਣਾ ਚਾਹੀਦਾ ਹੈ।

ਨਿਰਾਸਤਾ ਦੇ ਦਿਨਾਂ ਵਿਚ ਇਕ ਸੱਜਨ ਨੇ ਇਹਨਾਂ ਦੇ ਭਰਾ ਨੂੰ ਆਖਿਆ ਕਿ ਦਖਣੀ ਅਫ਼ਰੀਕਾ ਵਿਚ ਉਹਨਾਂ ਦੀ ਫਰਮ ਵਲੋਂ ਇਕ ਮੁਕੱਦਮਾ ਚਲ ਰਿਹਾ ਹੈ। ਜੇ ਗਾਂਧੀ ਜੀ ਪਸੰਦ ਕਰਨ ਤਾਂ ਉਹਨਾਂ ਨੂੰ ਅਫ਼ਰੀਕਾ ਭੇਜ ਦਿਤਾ ਜਾਵੇ ਤਾਂ ਜੋ ਓਥੇ ਜਾ ਕੇ ਫਰਮ ਦਾ ਕੁਝ ਕੰਮ ਕਰਨ ਤੇ ਅਫ਼ਰੀਕਾ ਵਿਚੋਂ ਕੀਤੇ ਹੋਏ ਬੈਰਿਸਟਰਾਂ ਦੀ ਮੁਕਦਮੇਂ ਵਿਚ ਸਹਾਇਤਾ ਕਰਨ। ਗਾਂਧੀ ਜੀ ਨੇ ਰਿਆਸਤ ਰਾਜਕੋਟ ਤੋਂ ਛੁਟਕਾਰਾ

ਪ੍ਰਾਪਤ ਕਰਨ ਲਈ ਇਕ ਸਾਲ ਲਈ ਇਕ ਸੌ ਪੌਂਡ ਮਿਹਨਤਾਨਾਂ ਦੇ ਬਦਲੇ ਅਫ਼ਰੀਕਾ ਜਾਣਾ ਕਬੂਲ ਕਰ ਲਿਆ।

ਅਫਰੀਕਾ ਵਿਚ ਜਾ ਕੇ ਗਾਂਧੀ ਜੀ ਨੂੰ ਪਤਾ ਲਗਾ ਕਿ ਓਥੇ ਹਿੰਦੁਸਤਾਨੀਆਂ ਨਾਲ ਯੂਰਪੀਨਾਂ ਵਲੋਂ ਬੜਾ ਭੈੜਾ ਸਲੂਕ ਕੀਤਾ ਜਾਂਦਾ ਹੈ। ਇਕ ਵਾਰ ਜਦ ਆਪ ਅੱਵਲ ਦਰਜੇ ਦੇ ਖਾਨੇ ਵਿਚ ਬੈਠੇ ਗੱਡੀ ਦਾ ਸਫ਼ਰ ਕਰ ਰਹੇ ਸਨ ਤਾਂ ਇਕ ਅੰਗਰੇਜ਼ ਦੇ ਉਜ਼ਰ ਕਰਨ ਤੇ ਆਪ ਨੂੰ ਓਥੋਂ ਜ਼ਬਰਦਸਤੀ ਕਢ ਦਿਤਾ ਗਿਆ। ਏਸੇ ਸਫਰ ਦਾ ਕੁਝ ਹਿਸਾ ਆਪ ਨੇ ਸ਼ਕਰਮ ਵਿਚ ਬਹਿ ਕੇ ਪੂਰਾ ਕਰਨਾ ਸੀ। ਇਥੋਂ ਆਪ ਨੂੰ ਅੰਗਰੇਜ਼ਾਂ ਦੇ ਬਰਾਬਰ ਨਾ ਬਹਿਣ ਦਿਤਾ ਗਿਆ ਤੇ ਉਹਨਾਂ ਦੇ ਪੈਰਾਂ ਵਿਚ ਬੈਠਣ ਲਈ ਆਖਿਆ ਗਿਆ। ਨਾਂਹ ਕਰਨ ਤੇ ਆਪ ਦਾ ਕੁਟਾਪਾ ਕੀਤਾ ਗਿਆ। ਅਫਰੀਕਾ ਵਿਚ ਆਪ ਨੂੰ ਹੋਟਲਾਂ ਵਿਚ ਠਹਿਰਨ ਤੇ ਮਕਾਨ ਕਰਾਏ ਲੈਣ ਦੇ ਸਿਲਸਿਲੇ ਵਿਚ ਕਈ ਵਾਰ ਹਤਕ ਝੱਲਣੀ ਪਈ। ਇਹਨਾਂ ਗੱਲਾਂ ਦਾ ਆਪ ਦੇ ਦਿਲ ਤੇ ਬੜਾ ਡੂੰਘਾ ਅਸਰ ਹੋਇਆ।

ਜਦ ਅਫਰੀਕਾ ਵਿਚ ਇਕ ਸਾਲ ਪੂਰਾ ਹੋ ਗਿਆ ਤੇ ਗਾਂਧੀਜੀ ਹਿੰਦੁਸਤਾਨ ਨੂੰ ਵਾਪਸ ਆਉਣ ਦੀ ਤਿਆਰੀ ਕਰਨ ਲਗੇ ਤਾਂ ਫ਼ਰਮ ਦੇ ਮਾਲਕ ਸੇਠ ਅਬਦੁਲਾ ਨੇ ਕਿਹਾ ਕਿ ਗਾਂਧੀ ਜੀ ਦਾ ਧੰਨਵਾਦ ਕਰਨ ਲਈ ਉਹ ਹਿੰਦੁਸਤਾਨੀਆਂ ਦਾ ਇਕ ਜਲਸਾ ਕਰਨਾ ਚਾਹੁੰਦੇ ਹਨ। ਗਾਂਧੀ ਜੀ ਨੇ ਓਥੇ ਬੈਠਿਆਂ

ਅਖ਼ਬਾਰ ਵਿਚ ਹੀ ਖਬਰ ਪੜ੍ਹੀ, ਜਿਸ ਵਿਚ ਲਿਖਿਆ ਹੋਇਆ ਸੀ ਕਿ ਇਕ ਐਸਾ ਕਾਨੂੰਨ ਬਣਨ ਵਾਲਾ ਹੈ ਜਿਸ ਦੇ ਅਨੁਸਾਰ ਹਿੰਦੁਸਤਾਨੀਆਂ ਨੂੰ ਨਟਾਲ ਦੀ ਕਾਨੂੰਨ ਘੜਨੀ ਸਭਾ ਦੇ ਪ੍ਰਤੀਨਿਧਾਂ ਦੀ ਚੋਣ ਸਮੇਂ ਵੋਟ ਦੇਣ ਦੇ ਹਕ ਤੋਂ ਵਾਂਝਿਆਂ ਕਰ ਦਿਤਾ ਜਾਣਾ ਸੀ। ਇਹ ਖ਼ਬਰ ਪੜ੍ਹਕੇ ਗਾਂਧੀ ਜੀ ਦੇ ਦਿਲ ਨੂੰ ਅਤਿਅੰਤ ਦੁਖ ਹੋਇਆ। ਸੇਠ ਅਬਦੁਲਾ ਤੇ ਹੋਰ ਹਿੰਦੁਸਤਾਨੀਆਂ ਦੇ ਜ਼ਿਦ ਕਰਨ ਤੇ ਗਾਂਧੀ ਜੀ ਨੇ ਅਫ਼ਰੀਕਾ ਵਿਚ ਇਕ ਮਹੀਨਾ ਹੋਰ ਰਹਿ ਕੇ ਇਸ ਜ਼ੁਲਮ ਦਾ ਮਕਾਬਲਾ ਕਰਨ ਤੇ ਲੱਕ ਬੰਨ੍ਹ ਲਿਆ। ਗਾਂਧੀ ਜੀ ਦੇ ਕਹਿਣ ਤੇ ਲੋਕ ਧੜਾਧੜ ਸੇਵਾਦਾਰ ਭਰਤੀ ਹੋਣ ਲਗ ਪਏ ਤੇ ਮਾਇਆ ਇਕੱਤਰ ਹੋਣ ਲਗ ਪਈ। ਗਾਂਧੀ ਜੀ ਹੁਣ ਤੋਂ ਨਟਾਲ ਵਿਚ ਰਹਿਣ ਲਗ ਪਏ। ਉਹਨਾਂ ਦਾ ਗੁਜ਼ਾਰਾ ਚਲਾਣ ਲਈ ਕਈ ਹਿੰਦੁਸਤਾਨੀ ਬਪਾਰੀਆਂ ਨੇ ਉਹਨਾਂ ਨੂੰ ਅਗਾਂਹ ਲਈ ਆਪਣੇ ਮੁਕਦਮੇ ਦੇਣ ਦਾ ਭਰੋਸਾ ਦਿਤਾ। ਗਾਂਧੀ ਜੀ ਨੂੰ ਪਤਾ ਸੀ ਕਿ ਹਿੰਦੁਸਤਾਨ ਵਿਚ ਕਾਂਗਰਸ ਨੇ ਕੀ ਕੁਝ ਠੋਸ ਕੰਮ ਕੀਤਾ ਹੈ। ਨਟਾਲ ਵਿਚ ਹੋ ਰਹੇ ਜ਼ੁਲਮ ਦਾ ਮੁਕਾਬਲਾ ਕਰਨ ਲਈ ਜਿਸ ਸਭਾ ਦੀ ਆਪ ਨੇ ਨੀਂਹ ਰਖੀ, ਉਸ ਦਾ ਨਾਮ ਨਟਾਲ ਇੰਡੀਅਨ ਕਾਂਗਰਸ ਨਿਯਤ ਕੀਤਾ ਗਿਆ।

ਗਾਂਧੀ ਜੀ ਨੂੰ ਨਟਾਲ ਵਿਚ ਰਹਿੰਦਿਆਂ ਜਦ ਤਿੰਨ ਸਾਲ ਹੋ ਗਏ ਤੇ ਇਨ੍ਹਾਂ ਦੀ ਵਕਾਲਤ ਖੂਬ ਚਲ ਨਿਕਲੀ ਤਾਂ ਉਹ ਆਪਣੀ ਵਹੁਟੀ ਤੇ ਬੱਚਿਆਂ ਨੂੰ ਲੈ ਜਾਣ ਦੀ

ਖਾਤਰ ਛੇ ਮਹੀਨਿਆਂ ਲਈ ਹਿੰਦੁਸਤਾਨ ਚਲੇ ਆਏ। ਇਸ ਸਮੇਂ ਆਪ ਨੇ ਹਿੰਦੁਸਤਾਨੀ ਜਨਤਾ ਦਾ ਧਿਆਨ ਅਫਰੀਕਾ ਵਿਚ ਹਿੰਦੁਸਤਾਨੀਆਂ ਉਤੇ ਹੋ ਰਹੇ ਜ਼ੁਲਮਾਂ ਵਲ ਦਿਵਾਇਆ। ਇਹ ਦੇਖ ਕੇ ਅਫਰੀਕਾ ਦੇ ਗੋਰੇ ਆਪ ਦੀ ਜਾਨ ਦੇ ਲਾਗੂ ਬਣ ਗਏ। ਜਦੋਂ ਗਾਂਧੀ ਜੀ ਮੁੜ ਕੇ ਵਾਪਸ ਅਫਰੀਕਾ ਪਹੁੰਚੇ ਤਾਂ ਕੁਝ ਅੰਗਰੇਜ਼ ਛੋਕਰਿਆਂ ਤੇ ਆਦਮੀਆਂ ਨੇ ਆਪ ਉਤੇ ਇੱਟਾਂ, ਪੱਥਰ ਤੇ ਗੰਦੇ ਆਂਡੇ ਮਾਰੇ। ਇਸ ਰੌਲੇ ਵਿਚ ਗਾਂਧੀ ਜੀ ਨਾਲ ਘਸੁੰਨ ਮੁਕੀ ਭੀ ਹੋਈ। ਇਸ ਸਮੇਂ ਪੁਲਸ ਕਪਤਾਨ ਦੀ ਵਹੁਟੀ ਓਥੋਂ ਦੀ ਲੰਘੀ। ਉਹ ਗਾਂਧੀ ਜੀ ਨੂੰ ਜਾਣਦੀ ਸੀ। ਉਸ ਨੇ ਗਾਂਧੀ ਜੀ ਨੂੰ ਇਹਨਾਂ ਵਿਰੋਧੀਆਂ ਤੋਂ ਬਚਾਇਆ ਤੇ ਇਸ ਪਿਛੋਂ ਪੁਲਸ ਨੇ ਆਪ ਨੂੰ ਘਰ ਪੁਚਾ ਦਿਤਾ। ਫ਼ਸਾਦੀਆਂ ਨੇ ਹੁਣ ਘਰ ਦਾ ਘੇਰਾ ਘਤ ਲਿਆ। ਪੁਲਸ ਕਪਤਾਨ ਦੇ ਕਹਿਣ ਤੇ ਗਾਂਧੀ ਜੀ ਇਕ ਹਿੰਦੁਸਤਾਨੀ ਕਾਨਸਟੇਬਲ ਦੀ ਵਰਦੀ ਪਾ ਕੇ ਮਕਾਨ ਤੋਂ ਬਚ ਕੇ ਨਿਕਲ ਗਏ। ਇੰਗਲਸਤਾਨ ਦੇ ਮੰਤਰੀ ਮੰਡਲ ਵਿਚ ਇਨ੍ਹਾਂ ਦਿਨਾਂ ਵਿਚ ਮਿਸਟਰ ਚੈਂਬਰਲੇਨ ਨੌਆਬਾਦੀਆਂ ਦੇ ਵਜ਼ੀਰ ਸਨ। ਉਹਨਾਂ ਨੇ ਤਾਰ ਰਾਹੀਂ ਹੁਕਮ ਦਿਤਾ ਕਿ ਫਸਾਦੀਆਂ ਪੁਰ ਮੁਕੱਦਮੇ ਚਲਾਏ ਜਾਣ, ਪਰ ਗਾਂਧੀ ਜੀ ਨੇ ਕਿਹਾ ਕਿ ਇਹ ਫਸਾਦੀ ਅਣਜਾਣ ਹਨ ਤੇ ਸਮਾਂ ਆਉਣ ਤੇ ਆਪੇ ਹੀ ਪਛਤਾਣਗੇ। ਮੈਂ ਇਹਨਾਂ ਤੇ ਕੋਈ ਮੁਕਦਮਾ ਨਹੀਂ ਚਲਾਣਾ ਚਾਹੁੰਦਾ।

ਕੁਝ ਸਮੇਂ ਪਿਛੋਂ ਅਫਰੀਕਾ ਵਿਚ ਅੰਗਰੇਜ਼ਾਂ ਤੇ

ਬੋਇਰਾਂ ਦੀ ਆਪਸ ਵਿਚ ਲੜਾਈ ਹੋ ਪਈ। ਗਾਂਧੀ ਜੀ ਦਿਲੋਂ ਬਰਤਾਨਵੀ ਸਾਮਰਾਜ ਨੂੰ ਚੰਗਾ ਸਮਝਦੇ ਸਨ, ਇਸ ਲਈ ਉਹ ਸਾਰੀਆਂ ਪੁਰਾਣੀਆਂ ਹੱਤਕਾਂ ਨੂੰ ਭੁਲ ਕੇ ਆਪਣੇ ਕਈ ਸਾਥੀਆਂ ਸਮੇਤ ਅੰਗਰੇਜ਼ਾਂ ਵਲੋਂ ਬੋਇਰਾਂ ਦੇ ਵਿਰੁਧ ਲੜਨ ਲਗ ਪਏ। ਗਾਂਧੀ ਜੀ ਦਾ ਖਿਆਲ ਸੀ ਕਿ ਲੜਾਈ ਬੰਦ ਹੋ ਜਾਣ ਤੇ ਅਫਰੀਕਾ ਵਿਚ ਹਿੰਦੁਸਤਾਨੀਆਂ ਦੀਆਂ ਸਾਰੀਆਂ ਸ਼ਕਾਇਤਾਂ ਦੂਰ ਹੋ ਜਾਣਗੀਆਂ। ਪਰ ਇਹ ਅੰਦਾਜ਼ਾ ਠੀਕ ਨਾ ਨਿਕਲਿਆ। ਲੜਾਈ ਪਿਛੋਂ ਜਦ ਮਿਸਟਰ ਚੇਂਬਰਲੇਨ ਦੱਖਣੀ ਅਫਰੀਕਾ ਪੁਜੇ ਤਾਂ ਉਸ ਵੇਲੇ ਗਾਂਧੀ ਜੀ ਵਾਪਸ ਹਿੰਦੁਸਤਾਨ ਆ ਗਏ ਸਨ। ਆਪ ਨੂੰ ਝਟ ਅਫਰੀਕਾ ਪਰਤ ਕੇ ਜਾਣਾ ਪਿਆ, ਕਿਉਂ ਕਿ ਉਥੋਂ ਦੇ ਹਿੰਦੁਸਤਾਨੀ ਗਾਂਧੀ ਜੀ ਦੇ ਰਾਹੀਂ ਆਪਣੀਆਂ ਸ਼ਕਾਇਤਾਂ ਮਿਸਟਰ ਚੇਂਬਰਲੇਨ ਅੱਗੇ ਰਖਣਾ ਚਾਹੁੰਦੇ ਸਨ। ਚੇਂਬਰਲੇਨ ਨੇ ਡੇਪੂਟੇਸ਼ਨ ਨੂੰ ਇਹ ਗੱਲ ਕਹਿ ਕੇ ਟਾਲ ਦਿਤਾ ਕਿ ਬਰਤਾਨੀਆਂ ਦੀ ਸਰਕਾਰ ਨੌ ਆਬਾਦੀਆਂ ਦੇ ਘਰੇਲੂ ਮਾਮਲਿਆਂ ਵਿਚ ਬਹੁਤ ਘਟ ਦਖਲ ਦਿੰਦੀ ਹੈ। ਨਾਲ ਹੀ ਉਸ ਨੇ ਆਖਿਆ ਕਿ ਯੂਰਪੀ ਲੋਕ ਹਿੰਦੁਸਤਾਨੀਆਂ ਤੋਂ ਵਧੇਰੇ ਤਕੜੇ ਤੇ ਸਭ੍ਯ ਹਨ, ਇਸ ਲਈ ਹਿੰਦੁਸਤਾਨੀ ਇਹਨਾਂ ਨੂੰ ਖੁਸ਼ ਰਖਣ ਦਾ ਯਤਨ ਕਰਨ। ਇਹ ਸੁਣ ਕੇ ਗਾਂਧੀ ਜੀ ਬਹੁਤ ਨਿਰਾਸ ਹੋ ਗਏ।

ਹੁਣ ਤੋਂ ਜ਼ੁਲਮ ਦਾ ਟਾਕਰਾ ਕਰਨ ਲਈ ਗਾਂਧੀ ਜੀ ਨੇ ਆਪਣੇ ਆਪ ਨੂੰ ਤਿਆਰ ਕਰਨਾ ਸ਼ੁਰੂ ਕਰ ਦਿਤਾ।

ਆਪ ਨੇ ਆਪਣਾ ਜੀਵਨ ਬੜਾ ਸਾਦਾ ਕਰ ਲਿਆ ਤੇ ਬਾਕੀ ਦੀ ਉਮਰ ਲਈ ਬ੍ਰਹਮਚਰਯ ਪਾਲਣ ਦਾ ਪ੍ਰਣ ਕਰ ਲਿਆ। ਹੋਰਨਾਂ ਲੋਕਾਂ ਨੂੰ ਇਸ ਪ੍ਰਕਾਰ ਦੇ ਜੀਵਨ ਦੀ ਸਿਖਿਆ ਦੇਣ ਲਈ ਗਾਂਧੀ ਜੀ ਨੇ ਫ਼ੀਨਿਕਸ ਦੇ ਅਸਥਾਨ ਤੇ ਇਕ ਨਵੀਂ ਅਬਾਦੀ ਬਸਾਈ। ਇਸ ਆਬਾਦੀ ਵਿਚ ਕੰਮ ਸਭ ਨੂੰ ਕਰਨਾ ਪੈਂਦਾ ਸੀ ਤੇ ਮਜ਼ੂਰੀ ਸਭ ਨੂੰ ਇਕੋ ਜਿਹੀ ਮਿਲਦੀ ਸੀ।

ਭਾਵੇਂ ਗਾਂਧੀ ਜੀ ਨੂੰ ਅੰਗਰੇਜ਼ਾਂ ਦੇ ਵਿਰੁਧ ਹਾਲੇ ਵੀ ਸ਼ਕਾਇਤਾਂ ਸਨ, ਫਿਰ ਵੀ ਜਦ ਜ਼ੁਲੂ ਬਗਾਵਤ ਹੋਈ ਤਾਂ ਗਾਂਧੀ ਜੀ ਨੇ ਅੰਗਰੇਜ਼ਾਂ ਦੀ ਸਹਾਇਤਾ ਕੀਤੀ ਭਾਵੇਂ ਉਹਨਾਂ ਦਾ ਦਿਲ ਇਸ ਦੇ ਉਲਟ ਸੀ। ੧੯੧੪ ਵਿਚ ਅਫਰੀਕਾ ਵਿਚ ਕੰਮ ਖਤਮ ਹੋ ਗਿਆ। ਹਿੰਦ ਵਿਚੋਂ ਗੋਖਲੇ ਨੇ ਆਪ ਨੂੰ ਖਤ ਲਿਖਿਆ ਕਿ ਵਲਾਇਤ ਵਿਚ ਦੀ ਹੁੰਦੇ ਹੋਏ ਹਿੰਦੁਸਤਾਨ ਵਾਪਸ ਆ ਜਾਓ। ਇਸ ਵੇਲੇ ੧੯੧੪ ਵਾਲੀ ਯੂਰਪੀ ਜੰਗ ਸ਼ੁਰੂ ਹੋ ਚੁਕੀ ਸੀ। ਗਾਂਧੀ ਜੀ ਨੇ ਇੰਗਲਸਤਾਨ ਵਿਚ ਜਾ ਕੇ ਹਿੰਦੁਸਤਾਨੀਆਂ ਨੂੰ ਪ੍ਰੇਰਿਆ ਕਿ ਉਹ ਇਸ ਅੰਦੋਲਨ ਵਿਚ ਅੰਗਰੇਜ਼ਾਂ ਦੀ ਸਹਾਇਤਾ ਕਰਨ ਤੇ ਇਸ ਔਖੜ ਸਮੇਂ ਆਪਣੀਆਂ ਸ਼ਕਾਇਤਾਂ ਤੇ ਗੁਸੇ ਭੁਲ ਜਾਣ। ਕੁਝ ਚਿਰ ਪਿਛੋਂ ਬਿਮਾਰ ਹੋਣ ਪਰ ਆਪ ਹਿੰਦੁਸਤਾਨ ਵਾਪਸ ਆ ਗਏ। ਰਾਜ਼ੀ ਹੋਣ ਤੇ ਆਪ ਨੇ ਫੌਜੀ ਭਰਤੀ ਕਰਾਣ ਵਿਚ ਬੜੀ ਸਹਾਇਤਾ ਦਿਤੀ।

ਹਿੰਦੁਸਤਾਨ ਵਿਚ ਆ ਕੇ ਆਪ ਨੇ ਅਹਿਮਦਾਬਾਦ ਸ਼ਹਿਰ ਵਿਖੇ ਇਕ ਆਸ਼ਰਮ ਖੋਲ੍ਹਿਆ ਜਿਸ ਦਾ ਨਾਉਂ

ਸਤਿਆਗ੍ਰਹਿ ਆਸ਼ਰਮ ਰਖਿਆ ਗਿਆ। ਅਹਿਮਦਾਬਾਦ ਦੇ ਬਹੁਤ ਸਾਰੇ ਸੇਠਾਂ ਨੇ ਏਸ ਆਸ਼ਰਮ ਨੂੰ ਸਹਾਇਤਾ ਦੇਣੀ ਮਨਜ਼ੂਰ ਕਰ ਲਈ। ਜਦ ਗਾਂਧੀ ਜੀ ਨੇ ਇਕ ਅਛੂਤ ਖਾਨਦਾਨ ਨੂੰ ਆਸ਼ਰਮ ਵਿਚ ਦਾਖਲ ਕਰ ਲਿਆ ਤਾਂ ਸੇਠਾਂ ਨੇ ਆਸ਼ਰਮ ਨੂੰ ਸਹਾਇਤਾ ਦੇਣੀ ਬੰਦ ਕਰ ਦਿਤੀ, ਗਾਂਧੀ ਜੀ ਆਪਣੇ ਫੈਸਲੇ ਤੇ ਡਟੇ ਰਹੇ। ਮਾਇਆ ਦੀ ਥੁੜ ਕਰ ਕੇ ਆਸ਼ਰਮ ਦੀ ਹਾਲਤ ਦਿਨੋਂ ਦਿਨ ਖਰਾਬ ਹੋ ਰਹੀ ਸੀ। ਇਸ ਬਿਪਤਾ ਵਿਚ ਇਕ ਸੇਠ ਗਾਂਧੀ ਜੀ ਨੂੰ ਤੇਰਾਂ ਹਜ਼ਾਰ ਰੁਪੈ ਦੇ ਨੋਟ ਦੇ ਗਿਆ। ਕੁਝ ਸਮੇਂ ਪਿਛੋਂ ਗਾਂਧੀ ਜੀ ਨੇ ਸਾਬਰਮਤੀ ਜੇਲ ਦੇ ਲਾਗੇ ਇਕ ਜ਼ਮੀਨ ਦਾ ਟੁਕੜਾ ਖਰੀਦਿਆ ਤੇ ਉਥੇ ਆਸ਼ਰਮ ਦੀਆਂ ਨਵੀਆਂ ਇਮਾਰਤਾਂ ਬਣਾ ਲਈਆਂ। ਇਸ ਕਾਰਨ ਇਸ ਆਸ਼ਰਮ ਦਾ ਨਾਉਂ ਸਾਬਰਮਤੀ ਆਸ਼ਰਮ ਪੈ ਗਿਆ।

ਸੂਬਾ ਬਿਹਾਰ ਵਿਚ ਚੰਪਾਰਨ ਇਕ ਛੋਟੀ ਜਿਹੀ ਜਗਹ ਹੈ। ੧੯੧੨ ਤੋਂ ਪਹਿਲਾਂ ਓਥੇ ਨੀਲ ਦੀ ਬੜੀ ਕਾਸ਼ਤ ਕੀਤੀ ਜਾਂਦੀ ਸੀ। ਹਰ ਇਕ ਕਾਸ਼ਤਕਾਰ ਆਪਣੀ ਜ਼ਮੀਨ ਦੇ ਵੀਹ ਹਿਸੇ ਕਰਕੇ ਤਿੰਨ ਹਿਸਿਆਂ ਵਿਚ ਜ਼ਿਮੀਦਾਰ ਲਈ ਨੀਲ ਦੀ ਕਾਸ਼ਤ ਕਰਦਾ ਸੀ। ਇਸ ਪ੍ਰਬੰਧ ਨੂੰ ਤਿੰਨ ਖਤੀਆ ਕਹਿੰਦੇ ਸਨ। ਇਕ ਕਾਸ਼ਤਕਾਰ ਨੇ ਆਸ਼ਰਮ ਵਿਚ ਪੁਜ ਕੇ ਆਪ ਨੂੰ ਚੰਪਾਰਨ ਆਉਣ ਲਈ ਪ੍ਰੇਰਿਆ। ਗਾਂਧੀ ਜੀ ਨੇ ਤਿੰਨ ਖਤੀਆ ਪ੍ਰਬੰਧ ਨੂੰ ਹਟਾਣ ਦਾ ਪੱਕਾ ਇਰਾਦਾ ਕਰ ਲਿਆ। ਆਪ ਨੇ ਵਡੇ ਵਡੇ ਜ਼ਿਮੀਂਦਾਰਾਂ

ਤੇ ਸਰਕਾਰੀ ਹਾਕਮਾਂ ਨੂੰ ਮਿਲ ਕੇ ਇਹ ਝਗੜਾ ਨਿਪਟਾਣਾ ਚਾਹਿਆ, ਪਰ ਇਹ ਝਗੜਾ ਇਸ ਤਰ੍ਹਾਂ ਨਾ ਮਿਟਿਆ। ਇਸ ਲਈ ਗਾਂਧੀ ਜੀ ਨੇ ਕਾਨੂੰਨ ਤੋੜਨ ਦਾ ਐਲਾਨ ਕਰ ਦਿਤਾ। ਇਸ ਪਰ ਆਪ ਤੇ ਮੁਕੱਦਮਾ ਚਲਾਇਆ ਗਿਆ, ਪਰ ਬਿਹਾਰ ਦੇ ਲਾਟ ਦੇ ਕਹਿਣ ਤੇ ਇਹ ਮੁਕੱਦਮਾ ਵਾਪਸ ਲੈ ਲਿਆ ਗਿਆ। ਅੰਤ ਨੂੰ ਸਰਕਾਰ ਵਲੋਂ ਇਕ ਕਮੇਟੀ ਨਿਯਤ ਕੀਤੀ ਗਈ। ਇਸ ਕਮੇਟੀ ਨੇ ਤਿੰਨ ਖਤੀਆ ਪ੍ਰਬੰਧ ਰੱਦ ਕਰ ਦਿਤਾ।

ਇਸ ਤੋਂ ਥੋੜਾ ਚਿਰ ਪਿਛੋਂ ਅਹਿਮਦਾਬਾਦ ਤੋਂ ਚਿਠੀ ਆਈ ਕਿ ਓਥੇ ਮਜ਼ਦੂਰਾਂ ਦਾ ਬੁਰਾ ਹਾਲ ਹੈ ਤੇ ਕਾਰਖਾਨਿਆਂ ਵਾਲੇ ਉਹਨਾਂ ਨੂੰ ਬਹੁਤ ਤੰਗ ਕਰ ਰਹੇ ਹਨ। ਗਾਂਧੀ ਜੀਨੇ ਕਾਰਖਾਨੇਦਾਰਾਂ ਨੂੰ ਕਿਹਾਕਿ ਝਗੜੇ ਨੂੰ ਪੰਚਾਇਤ ਦੇ ਸਪੁਰਦ ਕਰ ਦੇਣ, ਪਰ ਸਰਮਾਇਦਾਰਾਂ ਨੇ ਇਸ ਗੱਲ ਨੂੰ ਕਦੋਂ ਮੰਨਣਾ ਸੀ। ਤੰਗ ਆ ਕੇ ਮਜ਼ਦੂਰਾਂ ਨੇ ਗਾਂਧੀ ਜੀ ਦੀ ਸਲਾਹ ਤੇ ਹੜਤਾਲ ਕਰ ਦਿਤੀ ਤੇ ਪ੍ਰਣ ਕੀਤਾ ਕਿ ਉਹ ਕਿਸੇ ਹਾਲਤ ਵਿਚ ਵੀ ਅਸ਼ਾਂਤ ਨਾ ਹੋਣਗੇ। ਇਹ ਹੜਤਾਲ ਇੱਕੀ ਦਿਨ ਚਲਦੀ ਰਹੀ। ਕੁਝ ਚਿਰ ਪਿਛੋਂ ਹੜਤਾਲੀ ਬੇਦਿਲ ਹੋ ਕੇ ਅਸ਼ਾਂਤੀ ਵਲ ਰੁਖ ਕਰਨ ਲੱਗੇ। ਇਹ ਦੇਖ ਕੇ ਗਾਂਧੀ ਜੀ ਨੇ ਮਰਨ ਬਰਤ ਰਖ ਲਿਆ। ਹੜਤਾਲੀਆਂ ਤੇ ਤਾਂ ਇਸ ਬਰਤ ਦਾ ਕੁਝ ਅਸਰ ਨਾ ਹੋਇਆ, ਪਰ ਕਾਰਖਾਨੇਦਾਰ ਝਟ ਗਾਂਧੀ ਜੀ ਕੋਲ ਪੁਜੇ ਤੇ ਉਹਨਾਂ ਨੇ ਮਜ਼ਦੂਰਾਂ ਨਾਲ ਸਮਝੌਤਾ ਕਰ ਲਿਆ ਤੇ ਉਹਨਾਂ ਦੀਆਂ

ਮੰਗਾਂ ਮੰਨ ਲਈਆਂ।

ਕੁਝ ਚਿਰ ਪਿਛੋਂ ਗਾਂਧੀ ਜੀ ਖੇਦਾਂ ਦੇ ਕਾਲ ਪੀੜਤ ਇਲਾਕੇ ਵਲ ਚਲੇ ਗਏ। ਉਥੋਂ ਦੇ ਹਾਕਮ ਇਹ ਗੱਲ ਨਹੀਂ ਮੰਨਦੇ ਸਨ ਕਿ ਲਗਾਨ ਚੰਗੀ ਹਾਲਤ ਮੁੜ ਆ ਜਾਣ ਤੇ ਵਸੂਲ ਕੀਤਾ ਜਾਵੇਗਾ। ਗਾਂਧੀ ਜੀ ਨੇ ਕਿਸਾਨਾਂ ਨੂੰ ਕਿਹਾ ਕਿ ਉਹ ਲਗਾਨ ਨਾ ਦੇਣ ਤੇ ਸਰਕਾਰ ਵਲੋਂ ਕੀਤੀ ਗਈ ਸਖਤੀ ਦਾ ਮੁਕਾਬਲਾ ਕਰਨ। ਸਰਕਾਰ ਵਲੋਂ ਕੁਰਕੀਆਂ ਤੇ ਜੁਰਮਾਨੇ ਕੀਤੇ ਗਏ। ਜਦੋਂ ਇਹ ਲਹਿਰ ਕਮਜ਼ੋਰ ਹੋਣ ਲਗੀ ਤਾਂ ਇਕ ਅਫਸਰ ਨੇ ਗਾਂਧੀ ਜੀ ਨੂੰ ਕਿਹਾ ਕਿ ਜੇ ਧਨਾਢ ਕਿਸਾਨ ਮਾਮਲਾ ਦੇ ਦੇਣ ਤਾਂ ਗਰੀਬ ਕਿਸਾਨਾਂ ਤੋਂ ਮਾਮਲਾ ਲੈਣ ਦੀ ਤਰੀਕ ਅਗਾਂਹ ਕਰ ਦਿਤੀ ਜਾਵੇਗੀ। ਇਸ ਸ਼ਰਤ ਉਤੇ ਏਥੇ ਭੀ ਸਤਿਆ-ਗ੍ਰਹਿ ਬੰਦ ਕਰ ਦਿਤਾ ਗਿਆ।

ਜਿਸ ਵਕਤ ਰੌਲਟ ਬਿਲ ਪ੍ਰਕਾਸ਼ਤ ਹੋਇਆ ਤਾਂ ਇਸ ਦਾ ਟਾਕਰਾ ਕਰਨ ਲਈ ਗਾਂਧੀ ਜੀ ਦੇ ਸਤਿਆਗ੍ਰਹਿ ਆਸ਼ਰਮ ਵਿਚ ਇਕ ਜਲਸਾ ਕੀਤਾ ਗਿਆ ਤੇ ਇਕ ਸਤਿਆਗ੍ਰਹਿ ਕਮੇਟੀ ਬਣਾਈ ਗਈ। ਅੰਤ ਨੂੰ ਇਹ ਫੈਸਲਾ ਹੋਇਆ ਕਿ ਜੇ ਰੌਲੱਟ ਬਿਲ ਪਾਸ ਕਰ ਕੇ ਮੁਲਕ ਵਿਚ ਚਾਲੂ ਕੀਤਾ ਗਿਆ ਤਾਂ ਇਸ ਦੇ ਵਿਰੁਧ ਘਿਰਣਾ ਪ੍ਰਗਟ ਕਰਨ ਲਈ ਸਾਰੇ ਦੇਸ ਵਿਚ ਹੜਤਾਲ ਕੀਤੀ ਜਾਵੇ। ਹੜਤਾਲ ਲਈ ੩੦ ਮਾਰਚ ੧੯੧੯ ਦਾ ਦਿਨ ਨਿਯਤ ਹੋਇਆ, ਜਿਸ ਨੂੰ ਬਦਲ ਕੇ ਫਿਰ ੬ ਅਪ੍ਰੈਲ ਦਾ ਦਿਨ ਨਿਯਤ ਕੀਤਾ ਗਿਆ।

ਦਿੱਲੀ ਵਿਚ ਏਸ ਬਦਲੀ ਦੀ ਖਬਰ ਨਾ ਪੁਜੀ। ਏਸ ਲਈ ਓਥੇ ੩੦ ਮਾਰਚ ਨੂੰ ਹੜਤਾਲ ਹੋ ਗਈ। ਏਥੇ ਹੜਤਾਲੀਆਂ ਉਤੇ ਪੁਲਸ ਨੇ ਗੋਲੀ ਚਲਾ ਦਿਤੀ। ਏਸੇ ਤਰ੍ਹਾਂ ਲਾਹੌਰ ਤੇ ਅਮ੍ਰਿਤਸਰ ਭੀ ਦਿੱਲੀ ਵਰਗੇ ਸਾਕੇ ਵਰਤੇ। ੬ ਅਪਰੈਲ ਨੂੰ ਬੰਬਈ ਵਿਚ ਇਕ ਬਹੁਤ ਭਾਰੀ ਜਲਸਾ ਹੋਇਆ। ਜਿਸ ਵਿਚ ਆਮ ਕਾਨੂੰਨ ਤੋੜਨ ਦਾ ਭੀ ਫੈਸਲਾ ਕੀਤਾ ਗਿਆ। ਕੁਝ ਚਿਰ ਪਿਛੋਂ ਗਾਂਧੀ ਜੀ ਦੇ ਦਿਲ ਵਿਚ ਖਿਆਲ ਪੈਦਾ ਹੋ ਗਿਆ ਕਿ ਲੋਕ ਉਨ੍ਹਾਂ ਦੇ ਦੱਸੇ ਹੋਏ ਰਸਤੇ ਤੇ ਪੂਰੀ ਤਰ੍ਹਾਂ ਨਹੀਂ ਚਲ ਰਹੇ! ਏਸ ਲਈ ਗਾਂਧੀ ਜੀ ਨੇ ਇਹ ਲਹਿਰ ਬੰਦ ਕਰ ਦਿਤੀ। ਜਲ੍ਹਿਆਂ ਵਾਲੇ ਦੇ ਕਤਲਾਮ ਪਿਛੋਂ ਕਾਂਗਰਸ ਦਾ ਸਾਲਾਨਾ ਸਮਾਗਮ ਅਮ੍ਰਿਤਸਰ ਸ਼ਹਿਰ ਵਿਚ ਹੋਇਆ। ਇਸ ਵਿਚ ਗਾਂਧੀ ਜੀ ਭੀ ਸ਼ਾਮਲ ਹੋਏ। ੧੯੨੧ ਦੇ ਸਮਾਗਮ ਵਿਚ ਗਾਂਧੀ ਜੀ ਨੇ ਕਾਂਗਰਸ ਕੋਲੋਂ ਨਾ ਮਿਲਵਰਤਨ ਦਾ ਪ੍ਰੋਗਰਾਮ ਪ੍ਰਵਾਨ ਕਰਵਾ ਲਿਆ। ਇਸ ਦੇ ਅਨੁਸਾਰ ਹਜ਼ਾਰਾਂ ਵਿਦਿਆਰਥੀਆਂ ਨੇ ਪੜ੍ਹਾਈ ਛਡਦਿਤੀ, ਵਕੀਲਾਂ ਨੇ ਵਕਾਲਤ ਛਡ ਦਿਤੀ ਤੇ ਸਰਕਾਰੀ ਮੁਲਾਜ਼ਮਾਂ ਨੇ ਨੌਕਰੀਆਂ ਛਡ ਦਿਤੀਆਂ। ਜਦੋਂ ਇਹ ਲਹਿਰ ਪੂਰੇ ਜੋਬਨ ਤੇ ਸੀ ਤਾਂ ਗਾਂਧੀ ਜੀ ਨੂੰ ਰਪੋਟਾਂ ਪੁਜੀਆਂ ਕਿ ਕੁਝ ਲੋਕ ਉਨ੍ਹਾਂ ਦੇ ਅਸੂਲਾਂ ਦੇ ਉਲਟ ਚਲ ਰਹੇ ਹਨ। ਚੋਰਾ ਚੋਰੀ ਤੋਂ ਖਬਰ ਪੁਜੀ ਕਿ ਓਥੇ ਗੁਸੇ ਵਿਚ ਆਏ ਹੋਏ ਨਾ ਮਿਲਵਰਤਨੀਆਂ ਨੇ ੨੧ ਸਿਪਾਹੀਆਂ ਤੇ ਇਕ ਥਾਣੇਦਾਰ ਨੂੰ ਨਸਾ ਕੇ ਥਾਣੇ ਵਿਚ ਵਾੜ ਦਿਤਾ ਤੇ ਥਾਣੇ ਨੂੰ ਅੱਗ ਲਗਾ ਕੇ ਇਹਨਾਂ ਸਭਨਾਂ ਨੂੰ

ਜੀਉਂਦਿਆਂ ਸਾੜ ਦਿਤਾ ਹੈ। ਇਹ ਗੱਲ ਸੁਣ ਕੇ ਗਾਂਧੀ ਜੀ ਨੇ ਇਸ ਲਹਿਰ ਨੂੰ ਬੰਦ ਕਰ ਦਿਤਾ। ਲਹਿਰ ਬੰਦ ਕਰਨ ਤੇ ਦੇਸ਼ ਦੇ ਕਈ ਵਡੇ ਵਡੇ ਲੀਡਰਾਂ ਨੇ ਗਾਂਧੀ ਜੀ ਦੀ ਵਿਰੋਧਤਾ ਕੀਤੀ। ੧੩ ਮਾਰਚ ੧੯੨੨ ਨੂੰ ਸਰਕਾਰ ਨੇ ਗਾਂਧੀ ਜੀ ਨੂੰ ਫੜ ਲਿਆ ਤੇ ਬਗ਼ਾਵਤ ਦੇ ਦੋਸ਼ ਵਿਚ ਛੇ ਸਾਲ ਕੈਦ ਦੀ ਸਜ਼ਾ ਦੇ ਦਿਤੀ, ਪਰ ਆਪ ਨੂੰ ੧੯੨੪ ਵਿਚ ਰਿਹਾ ਕਰ ਦਿਤਾ ਗਿਆ। ਇਸੇ ਸਾਲ ਆਪ ਕਾਂਗਰਸ ਦੇ ਪ੍ਰਧਾਨ ਚੁਣੇ ਗਏ।

੧੯੨੮ ਵਿਚ ਵਲਾਇਤ ਦੀ ਸਰਕਾਰ ਵਲੋਂ ਹਿੰਦੁਸਤਾਨ ਲਈ ਨਵੀਂ ਬਣਨ ਵਾਲੀ ਰਾਜ ਬਣਤਰ ਦੇ ਸਬੰਧ ਵਿਚ ਸਾਈਮਨ ਕਮੀਸ਼ਨ ਭੇਜਿਆ ਗਿਆ। ਕਾਂਗਰਸ ਵਲੋਂ ਇਸ ਦਾ ਬਾਈਕ਼ਾਟ ਕੀਤਾ ਗਿਆ ਤੇ ਇਸ ਬਾਈਕ਼ਾਟ ਦੇ ਸਦਕੇ ਫਿਰ ਲੋਕਾਂ ਵਿਚ ਜਾਗਰਿਤ ਤੇ ਜੋਸ਼ ਪੈਦਾ ਹੋਗਏ। ਇਨ੍ਹਾਂ ਦਿਨਾਂ ਵਿਚ ਹੀ ਹਿੰਦੁਸਤਾਨ ਵਿਚ ਸਾਂਝੀਵਾਲਤਾ ਤੇ ਰਾਜਸੀ ਕਤਲਾਂ ਤੇ ਡਾਕਿਆਂ ਦੀ ਲਹਿਰ ਜ਼ੋਰਾਂ ਤੇ ਚਲਣ ਲਗ ਪਈ। ਜਦ ਸਾਈਮਨ ਕਮਿਸ਼ਨ ਲਾਹੌਰ ਆਇਆ ਤਾਂ ਇਸ ਦੇ ਵਿਰੁਧ ਲਾਹੌਰ ਵਾਲਿਆਂ ਦੇ ਜਲੂਸ ਦੀ ਅਗਵਾਈ ਲਾਲਾ ਲਾਜਪਤ ਰਾਇ ਨੇ ਕੀਤੀ। ਪੁਲੀਸ ਨੇ ਜਲੂਸ ਉਤੇ ਲਾਠੀ ਚਲਾਈ। ਕੁਝ ਚੋਟਾਂ ਲਾਲਾ ਜੀ ਦੇ ਭੀ ਲਗੀਆਂ। ਜ਼ਿਆਦਾ ਉਮਰ ਹੋਣ ਦੇ ਕਾਰਨ ਤੇ ਕੁਝ ਇਨ੍ਹਾਂ ਸੱਟਾਂ ਦੇ ਕਰਕੇ ਲਾਲਾ ਜੀ ਕੁਝ ਚਿਰ ਪਿਛੋਂ ਚਲਾਣਾ ਕਰ ਗਏ। ਇਨਕਲਾਬ ਪਸੰਦ ਪਾਰਟੀ ਨੇ ਲਾਲਾ ਜੀ ਦੀ ਮੌਤ ਨੂੰ ਦੇਸ਼ ਦੀ ਬੇਇਜ਼ਤੀ ਸਮਝਿਆ ਤੇ ਇਸ ਦਾ ਬਦਲਾ ਲੈਣ

ਲਈ ਇਕ ਅਸਫ਼ਰ ਮਿਸਟਰ ਸਾਂਡਰਸ ਨੂੰ ਕਤਲ ਕਰ ਦਿਤਾ। ਥੋੜੇ ਹੀ ਦਿਨਾਂ ਪਿਛੋਂ ਖ਼ਬਰ ਆਈ ਕਿ ਸ: ਭਗਤ ਸਿੰਘ ਤੇ ਉਸ ਦੇ ਸਾਥੀ 'ਦਤ' ਨੇ ਕੇਂਦਰੀ ਅਸੈਂਬਲੀ ਵਿਚ ਬੰਬ ਸੁਟ ਦਿਤਾ ਹੈ। ਗਾਂਧੀ ਜੀ ਨੇ ਜਵਾਨਾਂ ਨੂੰ ਕਾਹਲਿਆਂ ਦੇਖ ਕੇ ਕੌਂਸਲਾਂ ਦਾ ਬਾਈਕਾਟ ਕਰਨ ਅਤੇ ਕਾਨੂੰਨ ਤੋੜਨ ਦੀ ਲਹਿਰ ਚਲਾਣ ਦਾ ਫੈਸਲਾ ਕਰ ਲਿਆ। ਜਦ ੧੯੨੯ ਵਿਚ ਹੋਣ ਵਾਲੇ ਕਾਂਗਰਸ ਦੇ ਸਾਲਾਨਾ ਸਮਾਗਮ ਦੇ ਪ੍ਰਧਾਨਗੀ ਲਈ ਗਾਂਧੀ ਜੀ ਦਾ ਨਾਉਂ ਪੇਸ਼ ਕੀਤਾ ਗਿਆ ਤਾਂ ਆਪ ਨੇ ਆਪਣੇ ਥਾਂ ਪੰਡਤ ਜਵਾਹਰ ਲਾਲ ਦਾ ਨਾਉਂ ਪੇਸ਼ ਕਰ ਦਿਤਾ, ਕਿਉਂਕਿ ਗਾਂਧੀ ਜੀ ਨੂੰ ਪਤਾ ਸੀ ਕਿ ਨੌਜਵਾਨਾਂ ਦੇ ਅਸਲੀ ਲੀਡਰ ਪੰਡਤ ਜਵਾਹਰ ਲਾਲ ਜੀ ਸਨ। ਇਸ ਸਾਲ ਕਾਂਗਰਸ ਦੇ ਸਮਾਗਮ ਵਿਚ ਕਾਂਗਰਸ ਨੇ ਹਿੰਦੁਸਤਾਨ ਲਈ ਪੂਰਨ ਸਵਰਾਜ ਦੀ ਮੰਗ ਕੀਤੀ। ਇਹ ਦੇਖਦੇ ਹੀ ਸਰਕਾਰ ਨੇ ਧੜਾਧੜ ਗ੍ਰਿਫ਼ਤਾਰੀਆਂ ਆਰੰਭ ਦਿਤੀਆਂ। ਕਾਂਗਰਸ ਵਲੋਂ ਗਾਂਧੀ ਜੀ ਨੂੰ ਕਾਨੂੰਨ ਤੋੜਨ ਵਾਲੀ ਲਹਿਰ ਦਾ ਆਗੂ ਬਣਾ ਦਿਤਾ ਗਿਆ। ਗਾਂਧੀ ਜੀ ਕੇਵਲ ਨਿਮਕ ਦੇ ਕਾਨੂੰਨ ਨੂੰ ਹੀ ਤੋੜਨਾ ਚਾਹੁੰਦੇ ਸਨ। ਇਸ ਸਿਲਸਿਲੇ ਵਿਚ ਆਪ ੧੨ ਮਾਰਚ ੯੩੦ ਦੇ ਦਿਨ ਆਪਣੇਂ ਸਾਥੀਆਂ ਨੂੰ ਲੈ ਕੇ ਆਸ਼ਰਮ ਤੋਂ ਨਿਕਲ ਤੁਰੇ ਤੇ ਡਾਂਡੀ ਵਲ ਕੂਚ ਕਰ ਦਿਤਾ ਜਿਥੇ ਜਾ ਕੇ ਗਾਂਧੀ ਜੀ ਨਿਮਕ ਦੇ ਕਾਨੂੰਨ ਦੀਆਂ ਧਜੀਆਂ ਉਡਾਣਾ ਚਾਹੁੰਦੇ ਸਨ। ਡਾਂਡੀ ਦਾ ਅਸਥਾਨ

ਆਸ਼ਰਮ ਤੋਂ ੨੦੦ ਮੀਲ ਸਮੁੰਦਰ ਦੇ ਕੰਢੇ ਤੇ ਸੀ। ਆਪ ਨੇ ਇਹ ਸਾਰਾ ਪੈਂਡਾ ੨੪ ਦਿਨਾਂ ਵਿਚ ਪੈਦਲ ਖਤਮ ਕੀਤਾ। ੬ ਅਪ੍ਰੈਲ ਦੇ ਦਿਨ ਸਵੇਰ ਦੇ ਵੇਲੇ ਗਾਂਧੀ ਜੀ ਨੇ ਬਿਨਾਂ ਆਗਿਆ ਲੂਣ ਚੁਕ ਕੇ ਕਾਨੂੰਨ ਤੋੜਿਆ ਤੇ ਆਪਣੇ ਦੇਸ਼ ਵਾਸੀਆਂ ਅੱਗੇ ਅਪੀਲ ਕੀਤੀ ਕਿ ਉਹ ਥਾਂ ਥਾਂ ਇਸ ਕਾਨੂੰਨ ਨੂੰ ਤੋੜਨ। ਜਦ ਲੋਕਾਂ ਨੇ ਕਾਨੂੰਨ ਤੋੜਨਾ ਅਰੰਭਿਆ ਤਾਂ ਸਰਕਾਰ ਨੇ ਗਾਂਧੀ ਜੀ ਨੂੰ ਕੈਦ ਕਰ ਲਿਆ ਤੇ ਯਰਵਦਾ ਜੇਲ੍ਹ ਵਿਚ ਭੇਜ ਦਿਤਾ। ਇਨ੍ਹਾਂ ਦਿਨਾਂ ਵਿਚ ਹੀ ਪਿਸ਼ਾਵਰ ਦੇ ਕਿਸਾਖ਼ਾਨੀ ਬਜ਼ਾਰ ਵਿਚ ਸਰਕਾਰ ਨੇ ਪਠਾਨ ਦੇਸ਼ ਭਗਤਾਂ ਉਤੇ ਗੋਲੀ ਚਲਾ ਦਿਤੀ,ਜਿਸ ਕਰ ਕੇ ਕਈ ਲੋਕ ਮਾਰੇ ਗਏ।

ਇਸ ਸਮੇਂ ਲਾਰਡ ਇਰਵਨ ਹਿੰਦੁਸਤਾਨ ਦਾ ਵਾਇਸਰਾਏ ਸੀ। ਸਰ ਸਪਰੂ ਤੇ ਸ੍ਰੀ ਜੈਕਾਰ ਨੇ ਕਾਂਗਰਸ ਤੇ ਸਰਕਾਰ ਦੇ ਵਿਚਕਾਰ ਸੁਲ੍ਹਾ ਕਰਾਣ ਦਾ ਯਤਨ ਆਰੰਭ ਦਿਤਾ। ਉਨ੍ਹਾਂ ਨੂੰ ਸਮਝੌਤਾ ਕਰਾਣ ਵਿਚ ਸਫਲਤਾ ਹੋਈ। ਇਸ ਸਮਝੌਤੇ ਨੂੰ ਗਾਂਧੀ-ਇਰਵਨ ਸਮਝੌਤਾ ਕਿਹਾ ਜਾਂਦਾ ਹੈ। ਇਸ ਦੇ ਮੁਤਾਬਿਕ ਸਰਕਾਰ ਨੇ ਸ਼ਾਂਤ ਸਤਿਆਗ੍ਰਹੀਆਂ ਨੂੰ ਛਡ ਦਿਤਾ, ਤੇ ਨਿਮਕ ਦੇ ਕਾਨੂੰਨ ਵਿਚ ਕੁਝ ਬਦਲੀ ਕਰ ਦਿਤੀ। ਇਸ ਤੋਂ ਥੋੜੇ ਹੀ ਦਿਨ ਪਿਛੋਂ ਸ: ਭਗਤ ਸਿੰਘ ਤੇ ਉਨ੍ਹਾਂ ਦੇ ਦੋਹਾਂ ਸਾਥੀਆਂ ਨੂੰ ਮਿ: ਸਾਂਡਰਸ ਦੇ ਕਤਲ ਦੇ ਦੋਸ਼ ਵਿਚ ਫਾਂਸੀ ਦੀ ਸਜ਼ਾ ਦਿਤੀ ਗਈ। ਇਸ ਸਾਲ ਕਾਂਗਰਸ ਦਾ ਸਾਲਾਨਾ ਸਮਾਗਮ ਕਰਾਚੀ ਵਿਚ ਹੋਇਆ, ਜਿਥੇ ਨੌਜਵਾਨਾਂ ਵਲੋਂ

ਆਪ ਦੀ ਬੜੀ ਵਿਰੋਧਤਾ ਕੀਤੀ ਗਈ, ਕਿਉਂਕਿ ਆਪ ਭਗਤ ਸਿੰਘ ਨੂੰ ਛੁਡਾ ਨਹੀਂ ਸਕੇ ਸਨ। ਗਾਂਧੀ-ਇਰਵਨ ਸਮਝੌਤੇ ਅਨੁਸਾਰ ਗਾਂਧੀ ਜੀ ਦੂਜੀ ਗੋਲਮੇਜ਼ ਕਾਨਫਰੰਸ ਵਿਚ ਸ਼ਾਮਲ ਹੋਣ ਲਈ ਲੰਡਨ ਗਏ। ਉਥੇ ਇਨ੍ਹਾਂ ਦਾ ਥਾਂ ਥਾਂ ਤੇ ਸ਼ਾਨਦਾਰ ਸਵਾਗਤ ਕੀਤਾ ਗਿਆ। ਵਲਾਇਤ ਵਿਚ ਭੀ ਆਪ ਲੰਗੋਟੀ ਪਾ ਕੇ ਹੀ ਗਏ ਅਤੇ ਉਥੇ ਇੰਗਲਸਤਾਨ ਦੇ ਸ਼ਹਿਨਸ਼ਾਹ ਨੂੰ ਭੀ ਏਸੇ ਲਿਬਾਸ ਵਿਚ ਮਿਲੇ। ਗਾਂਧੀ ਜੀ ਕਾਂਗਰਸ ਦੇ ਇਕੋ ਇਕ ਪ੍ਰਤੀਨਿਧ ਬਣ ਕੇ ਗਏ ਤੇ ਉਥੇ ਆਪ ਨੇ ਕਾਂਗਰਸ ਦਾ ਪੱਖ ਕਾਨਫ਼ਰੰਸ ਦੇ ਸਾਹਮਣੇ ਪੇਸ਼ ਕੀਤਾ, ਪਰ ਏਸ ਦਾ ਕੁਝ ਸਿਟਾ ਨਾ ਨਿਕਲਿਆ। ਗਾਂਧੀ ਜੀ ਹਾਲੇ ਯੂਰਪ ਵਿਚ ਹੀ ਸਨ ਕਿ ਸਰਕਾਰ ਤੇ ਕਾਂਗਰਸ ਦੀ ਫੇਰ ਟੱਕਰ ਹੋ ਗਈ ਤੇ ਕਈ ਲੀਡਰਾਂ ਨੂੰ ਜੇਲ੍ਹ ਵਿਚ ਸੁਟ ਦਿਤਾ ਗਿਆ। ਰਾਜਸੀ ਲਹਿਰ ਨੂੰ ਦਬਾਣ ਲਈ ਕਈ ਸਖਤ ਕਾਨੂੰਨ ਚਾਲੂ ਕੀਤੇ ਗਏ। ਹੁਣ ਹਿੰਦੁਸਤਾਨ ਵਿਚ ਲਾਰਡ ਇਰਵਨ ਦੀ ਥਾਂ ਲਾਰਡ ਵਲਿੰਗਡਨ ਵਾਇਸਰਾਏ ਸੀ। ਇਹ ਵਾਇਸਰਾਏ ਕਾਂਗਰਸ ਨੂੰ ਖਤਮ ਕਰ ਦੇਣ ਤੇ ਤੁਲਿਆ ਹੋਇਆ ਸੀ। ਗਾਂਧੀ ਜੀ ਨੇ ਝਗੜਾ ਮੁਕਾਣ ਦੀ ਕੋਸ਼ਸ਼ ਕੀਤੀ, ਪਰ ਆਪ ਨੂੰ ਸਫਲਤਾ ਨਾ ਹੋਈ। ਆਪ ਨੇ ਮਜਬੂਰਨ ਦੇਸ਼-ਵਾਸੀਆਂ ਨੂੰ ਕਿਹਾ ਕਿ ਉਹ ਸਰਕਾਰ ਦਾ ਟਾਕਰਾ ਕਰਨ ਲਈ ਮੈਦਾਨ ਵਿਚ ਨਿਕਲ ਆਉਣ। ੪ ਜਨਵਰੀ ੧੯੩੨ ਨੂੰ ਸਰਕਾਰ ਨੇ ਕਾਂਗਰਸ ਤੇ ਉਸ ਨਾਲ ਸੰਬੰਧਤ ਸਭਾਵਾਂ ਨੂੰ ਕਾਨੂੰਨ

ਵਿਰੁਧ ਕਰਾਰ ਦੇ ਦਿਤਾ ਤੇ ਮਹਾਤਮਾ ਗਾਂਧੀ ਨੂੰ ਗ੍ਰਿਫਤਾਰ ਕਰ ਲਿਆ। ਸਖ਼ਤੀ ਹੁੰਦਿਆਂ ਹੋਇਆਂ ਭੀ ਕਾਂਗਰਸ ਦੀ ਲਹਿਰ ਕਿਸੇ ਨਾ ਕਿਸੇ ਰੂਪ ਵਿਚ ਚਲਦੀ ਰਹੀ ਤੇ ਏਸ ਦੇ ਕੁਝ ਸਮਾਗਮ ਭੀ ਹੋਏ। ੨੦ ਸਤੰਬਰ ਨੂੰ ਗਾਂਧੀ ਜੀ ਨੇ ਜੇਲ ਵਿਚ ਫਿਰਕੂ ਫ਼ੈਸਲੇ ਦੇ ਵਿਰੁਧ ਰੋਸ ਪ੍ਰਗਟ ਕਰਨ ਲਈ ਮਰਨ-ਬਰਤ ਅਰੰਭ ਦਿਤਾ। ਆਪ ਦੀ ਸ਼ਕਾਇਤ ਇਹ ਸੀ ਕਿ ਇਸ ਫੈਸਲੇ ਦੇ ਰਾਹੀਂ ਸਰਕਾਰ ਨੇ ਅਛੂਤਾਂ ਨੂੰ ਹਿੰਦੂਆਂ ਨਾਲੋਂ ਨਿਖੇੜਨ ਦੀ ਕੋਸ਼ਸ਼ ਕੀਤੀ ਹੈ। ਜਦ ਮਹਾਤਮਾ ਜੀ ਮਰਨ ਕਿਨਾਰੇ ਆ ਪੁਜੇ ਤਾਂ ਅਛੂਤਾਂ ਤੇ ਉਚ-ਜਾਤੀਆਂ ਦੇ ਹਿੰਦੂਆਂ ਨੇ ਆਪਸ ਵਿਚ ਫੈਸਲਾ ਕਰ ਲਿਆ, ਜਿਸ ਨੂੰ ਪੂਨਾ ਪੈਕਟ ਕਿਹਾ ਜਾਂਦਾ ਹੈ। ਇਸ ਸਮਝੌਤੇ ਦੇ ਅਨੁਸਾਰ ਫਿਰਕੂ ਫ਼ੈਸਲੇ ਵਿਚ ਭੀ ਕੁਝ ਤਬਦੀਲੀ ਕਰ ਦਿਤੀ ਗਈ। ਇਸ ਪ੍ਰਕਾਰ ਗਾਂਧੀ ਜੀ ਦਾ ਇਹ ਬਰਤ ਸਮਾਪਤ ਹੋਇਆ। ੮ ਮਈ ੧੯੩੩ ਨੂੰ ਗਾਂਧੀ ਜੀ ਨੇ ੨੧ ਦਿਨ ਦਾ ਇਕ ਹੋਰ ਬਰਤ ਰਖਿਆ ਤਾਂ ਜੋ ਉਹ ਆਪਣੇ ਸਾਥੀਆਂ ਦੇ ਮਨ ਵਿਚ ਸ਼ੁੱਧਤਾ ਲਿਆ ਸਕਣ ਤੇ ਹਰੀਜਨ ਉਧਾਰ ਲਹਿਰ ਨੂੰ ਚੰਗੀ ਤਰ੍ਹਾਂ ਚਲਾ ਸਕਣ। ਇਸ ਬਰਤ ਦੇ ਅਰੰਭ ਹੁੰਦਿਆਂ ਹੀ ਸਰਕਾਰ ਨੇ ਆਪ ਨੂੰ ਛਡ ਦਿਤਾ। ਗਾਂਧੀ ਜੀ ਨੇ ਬਾਹਰ ਆ ਕੇ ਛੇ ਹਫ਼ਤਿਆਂ ਲਈ ਕਾਨੂੰਨ ਤੋੜਨ ਵਾਲੀ ਲਹਿਰ ਬੰਦ ਕਰ ਦਿਤੀ, ਪਰ ਸਰਕਾਰ ਕਾਂਗਰਸ ਦੀ ਲਹਿਰ ਨੂੰ ਤੋੜਨ ਤੇ ਤੁਲੀ ਹੋਈ ਸੀ। ਇਸ ਲਈ ਸਰਕਾਰ ਵਲੋਂ ਕਿਹਾ ਗਿਆ

ਕਿ ਜਿਤਨਾ ਚਿਰ ਤਕ ਇਹ ਲਹਿਰ ਬਿਲਕੁਲ ਸਦਾ ਲਈ ਬੰਦ ਨਹੀਂ ਕਰ ਦਿਤੀ ਜਾਂਦੀ, ਉਤਨਾ ਚਿਰ ਤਕ ਰਾਜਸੀ ਕੈਦੀਆਂ ਨੂੰ ਨਹੀਂ ਛਡਿਆ ਜਾ ਸਕਦਾ। ਗਾਂਧੀ ਜੀ ਨੇ ਨਿਰਾਸ ਹੋ ਕੇ ਇਹ ਹੁਕਮ ਜਾਰੀ ਕਰ ਦਿਤਾ ਕਿ ਆਮ ਲੋਕ ਇਹ ਕਾਨੂੰਨ ਨਾ ਤੋੜਨ ਪ੍ਰੰਤੂ ਚੁਣੇ ਹੋਏ ਸਤਿਆਗ੍ਰਹੀ ਹੀ ਇਸ ਵਿਚ ਹਿੱਸਾ ਲੈਣ। ਪਹਿਲੀ ਅਗਸਤ ਨੂੰ ਗਾਂਧੀ ਜੀ ਨੂੰ ਫਿਰ ਫੜ ਲਿਆ ਗਿਆ, ਪਰ ੪ ਅਗਸਤ ਨੂੰ ਆਪ ਨੂੰ ਰਿਹਾ ਕਰ ਕੇ ਇਹ ਹੁਕਮ ਦਿਤਾ ਗਿਆ ਕਿ ਉਹ ਪੂਨਾ ਵਿਚ ਜਾ ਕੇ ਰਹਿਣ ਲਗ ਜਾਣ। ਆਪ ਦੇ ਨਾਂਹ ਕਰਨ ਤੇ ਗਾਂਧੀ ਜੀ ਨੂੰ ਦੁਬਾਰਾ ਫੜ ਲਿਆ ਗਿਆ ਤੇ ਇਕ ਸਾਲ ਦੀ ਕੈਦ ਸੁਣਾ ਦਿਤੀ ਗਈ।

ਜੇਲ ਵਿਚੋਂ ਗਾਂਧੀ ਜੀ ਨੇ ਹਰੀਜਨ ਲਹਿਰ ਨੂੰ ਚਲਾਣ ਦੀ ਖਾਤਰ ਕੁਝ ਸਹੂਲਤਾਂ ਮੰਗੀਆਂ। ਸਰਕਾਰ ਦੇ ਨਾਂਹ ਕਰਨ ਤੇ ਆਪ ਨੇ ਵਰਤ ਸ਼ੁਰੂ ਕਰ ਦਿਤਾ। ਪੰਜਾਂ ਦਿਨਾਂ ਪਿਛੋਂ ਆਪ ਨੂੰ ਹਸਪਤਾਲ ਪੁਚਾਇਆ ਗਿਆ ਤੇ ਇਸ ਤੋਂ ਤਿੰਨ ਦਿਨ ਪਿਛੋਂ ਸਰਕਾਰ ਨੇ ਉਨ੍ਹਾਂ ਨੂੰ ਰਿਹਾ ਕਰ ਦਿਤਾ। ਜੇਲ੍ਹੋਂ ਬਾਹਰ ਆ ਕੇ ਗਾਂਧੀ ਜੀ ਨੇ ਸਰਕਾਰ ਨੂੰ ਯਕੀਨ ਦਿਵਾ ਦਿਤਾ ਕਿ ਉਹ ਆਪਣੀ ਕੈਦ ਦੀ ਅਣਭੁਗਤੀ ਮਿਆਦ ਵਿਚ ਕੇਵਲ ਹਰੀਜਨ ਉਧਾਰ ਦਾ ਹੀ ਕੰਮ ਕਰਨਗੇ ਤੇ ਕਾਨੂੰਨ ਭੰਗ ਕਰਨ ਤੋਂ ਸੰਕੋਚ ਕਰਨਗੇ। ਅੰਤ ਨੂੰ ਮਈ ੧੯੩੪ ਵਿਚ ਕਾਂਗਰਸ ਨੇ ਕਾਨੂੰਨ ਭੰਗ ਨਾ ਕਰਨ ਦਾ ਫੈਸਲਾ ਕਰ ਲਿਆ

ਤੇ ਏਸੇ ਸਾਲ ਗਾਂਧੀ ਜੀ ਕਾਂਗਰਸ ਤੋਂ ਅੱਡ ਹੋ ਗਏ ਤੇ ਏਸ ਦੇ ਮਾਮੂਲੀ ਮੈਂਬਰ ਭੀ ਨਾ ਰਹੇ। ਪਰ ਦੁਨੀਆ ਜਾਣਦੀ ਸੀ ਕਿ ਉਹ ਕਾਂਗਰਸ ਦੇ ਮੈਂਬਰ ਰਹਿਣ ਭਾਵੇਂ ਨਾ ਰਹਿਣ, ਕਾਂਗਰਸ ਵਿਚ ਉਨ੍ਹਾਂ ਦਾ ਜ਼ੋਰ ਉਸੇ ਤਰ੍ਹਾਂ ਰਹੇਗਾ। ਆਪ ਨੇ ਕਾਂਗਰਸ ਨੂੰ ਇਹ ਭਰੋਸਾ ਦਿਵਾ ਦਿਤਾ ਕਿ ਲੋੜ ਅਨੁਸਾਰ ਕਾਂਗਰਸ ਇਨ੍ਹਾਂ ਦੀ ਸਲਾਹ ਤੇ ਅਗਵਾਈ ਪ੍ਰਾਪਤ ਕਰ ਸਕਦੀ ਹੈ। ਜਦ ਕਾਂਗਰਸ ਦੇ ਤ੍ਰਿਪੁਰੀ ਦੇ ਸਮਾਗਮ ਲਈ ਪ੍ਰਧਾਨ ਦੀ ਚੋਣ ਹੋਈ ਤਾਂ ਦੋ ਉਮੈਦਵਾਰ ਸੁਭਾਸ਼ ਚੰਦਰ ਬੋਸ ਤੇ ਡਾਕਟਰ ਸੀਤਾ ਰਾਮੱਈਆ ਮੈਦਾਨ ਵਿਚ ਆਏ। ਗਾਂਧੀ ਜੀ ਨੇ ਸੁਭਾਸ਼ ਚੰਦਰ ਬੋਸ ਦੀ ਵਿਰੋਧਤਾ ਕੀਤੀ ਤਾਂ ਭੀ ਸੁਭਾਸ਼ ਚੰਦਰ ਬੋਸ ਪ੍ਰਧਾਨ ਚੁਣਿਆ ਗਿਆ। ਪਰ ਗਾਂਧੀ ਜੀ ਨੇ ਇਸ ਗੱਲ ਨੂੰ ਪਸੰਦ ਨਾ ਕੀਤਾ। ਜਦ ਤ੍ਰਿਪੁਰੀ ਵਿਚ ਕਾਂਗਰਸ ਦਾ ਸਮਾਗਮ ਹੋ ਰਿਹਾ ਸੀ ਤਾਂ ਗਾਂਧੀ ਜੀ ਨੇ ਰਾਜਕੋਟ ਰਿਆਸਤ ਵਿਚ ਰਿਆਸਤੀ ਜ਼ੁਲਮ ਦੇ ਵਿਰੁਧ ਮਰਨ-ਵਰਤ ਰਖ ਲਿਆ। ਓਧਰ ਕਾਂਗਰਸ ਨੇ ਪ੍ਰਧਾਨ ਦੇ ਉੱਤੇ ਇਹ ਸ਼ਰਤ ਲਗਾ ਦਿਤੀ ਕਿ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ ਗਾਂਧੀ ਜੀ ਦੀ ਮਰਜ਼ੀ ਦੇ ਅਨੁਸਾਰ ਨਿਯਤ ਕੀਤੇ ਜਾਣ। ਜਦ ਸੁਭਾਸ਼ ਚੰਦਰ ਬੋਸ ਨੇ ਗਾਂਧੀ ਜੀ ਦੀ ਸਲਾਹ ਮੰਗੀ ਤਾਂ ਉਨ੍ਹਾਂ ਨੇ ਇਨਕਾਰ ਕਰ ਦਿੱਤਾ। ਮਜਬੂਰ ਹੋ ਕੇ ਬੋਸ ਨੇ ਪ੍ਰਧਾਨਗੀ ਤੋਂ ਅਸਤੀਫਾ ਦੇ ਦਿਤਾ।

ਦੂਜੇ ਸੰਸਾਰ ਯੁਧ ਦੇ ਮੁਢ ਵਿਚ ਹੀ ਗਾਂਧੀ ਜੀ ਨੇ

ਐਲਾਨ ਕਰ ਦਿਤਾ ਸੀ ਕਿ ਉਹ ਸਰਕਾਰ ਨੂੰ ਔਕੜ ਵਿਚ ਵੇਖ ਕੇ ਨਵਾਂ ਝਗੜਾ ਪੈਦਾ ਨਹੀਂ ਕਰਨਾ ਚਾਹੁੰਦੇ। ਇਸ ਦੇ ਨਾਲ ਹੀ ਆਪ ਨੇ ਕੁਝ ਮੰਗਾਂ ਪੇਸ਼ ਕੀਤੀਆਂ। ਜਿਨ੍ਹਾਂ ਦੇ ਨਾ ਮਨਜ਼ੂਰ ਹੋਣ ਤੇ ਕਾਂਗਰਸ ਨੇ ਗਾਂਧੀ ਜੀ ਨੂੰ ਮੁੜ ਕਾਨੂੰਨ-ਤੋੜ ਲਹਿਰ ਚਲਾਣ ਦੇ ਅਧਿਕਾਰ ਦੇ ਦਿਤੇ। ਹੁਣ ਗਾਂਧੀ ਜੀ ਨੇ ਕੇਵਲ ਚੁਣੇ ਹੋਏ ਸਤਿਆਗ੍ਰਹੀਆਂ ਨੂੰ ਸਤਿਆਗ੍ਰਹਿ ਕਰਨ ਦੀ ਆਗਿਆ ਦਿਤੀ ਤੇ ਸਤਿਆਗ੍ਰਹਿ ਕਰਨ ਦਾ ਆਸ਼ਾ ਕੇਵਲ ਇਹ ਦੱਸਿਆ ਕਿ ਉਨ੍ਹਾਂ ਹਿੰਦੁਸਤਾਨੀਆਂ ਨੂੰ ਜੋ ਜੰਗ ਵਿਚ ਸ਼ਾਮਲ ਹੋਣ ਦੇ ਵਿਰੁਧ ਹਨ ਆਪਣੀ ਰਾਏ ਦੇ ਪ੍ਰਗਟ ਕਰਨ ਦੀ ਆਜ਼ਾਦੀ ਦਿਤੀ ਜਾਵੇ। ੧੯੪੨ ਵਿਚ ਜਦ ਜਾਪਾਨ ਹਿੰਦ ਉਤੇ ਹਮਲਾ ਕਰਨ ਵਾਲਾ ਸੀ, ਤਾਂ ਕਾਂਗਰਸ ਨੇ ਅੰਗਰੇਜ਼ਾਂ ਨੂੰ ਦੇਸ਼ ਛਡ ਜਾਣ ਲਈ ਕਿਹਾ। ਸਰਕਾਰ ਨੇ ਇਕ ਦਮ ਵਡੇ ਵਡੇ ਕਾਂਗਰਸੀ ਲੀਡਰ ਫੜ ਲਏ। ਇਹਨਾਂ ਵਿਚ ਗਾਂਧੀ ਜੀ ਵੀ ਸ਼ਾਮਲ ਸਨ। ਕੁਝ ਚਿਰ ਪਿਛੋਂ ਆਪ ਨੂੰ ਭੈੜੀ ਸਿਹਤ ਦੇ ਕਾਰਨ ਛਡ ਦਿਤਾ ਗਿਆ। ਸੰਸਾਰ ਯੁਧ ਦੇ ਖਤਮ ਹੋ ਜਾਣ ਪਿਛੋਂ ਗਾਂਧੀ ਜੀ ਨੇ ਜਿਨਾਹ ਨਾਲ ਮਿਲ ਕੇ ਹਿੰਦੂ ਮੁਸਲਮ ਸਵਾਲ ਦਾ ਹਲ ਲਭਣ ਲਈ ਯਤਨ ਕੀਤਾ ਪਰ ਇਸ ਵਿਚ ਆਪ ਨੂੰ ਸਫਲਤਾ ਨਾ ਹੋਈ। ੧੯੪੬ ਵਿਚ ਗਾਂਧੀ ਜੀ ਦੇ ਯਤਨਾਂ ਕਰਕੇ ਕਾਂਗਰਸ ਨੇ ਬਰਤਾਨੀਆਂ ਦੇ ਮੰਤਰੀ ਮਿਸ਼ਨ ਨਾਲ ਕੁਝ ਸ਼ਰਤਾਂ ਤੇ ਸਮਝੌਤਾ ਕਰ ਲਿਆ। ਇਸ ਸਮਝੌਤੇ ਅਨੁਸਾਰ ੨ ਸਤੰਬਰ ੧੯੪੬ ਦੇ ਦਿਨ ਇਸ ਦੇਸ਼ ਵਿਚ

ਆਰਜ਼ੀ ਨੈਸ਼ਨਲ ਗੌਰਮਿੰਟ ਕਾਇਮ ਹੋ ਗਈ । ਇਸ ਗੌਰਮਿੰਟ ਨੂੰ ਗਾਂਧੀ ਜੀ ਨੇ ਅਸ਼ੀਰਵਾਦ ਦਿਤੀ।

ਅਗਸਤ ੧੯੪੭ ਵਿਚ ਹਿੰਦ ਵਿਚੋਂ ਅੰਗਰੇਜ਼ੀ ਰਾਜ ਖ਼ਤਮ ਹੋ ਗਿਆ ਅਤੇ ਇਸ ਦੇਸ਼ ਵਿਚੋਂ ਕੁਝ ਇਲਾਕੇ ਨਿਖੇੜ ਕਿ ਪਾਕਿਸਤਾਨ ਕਾਇਮ ਕਰ ਦਿਤਾ ਗਿਆ । ਇਸ ਸਮੇਂ ਹਿੰਦ ਅਤੇ ਪਾਕਿਸਤਾਨ ਵਿਚ ਫਿਰਕੂ ਫਸਾਦ ਤੇ ਕਤਲਾਮ ਸ਼ੁਰੂ ਹੋ ਗਏ । ਇਹ ਦੇਖ ਕੇ ਗਾਂਧੀ ਜੀ ਨੂੰ ਬਹੁਤ ਦੁਖ ਹੋਇਆ । ਆਪ ਨੇ ਹਿੰਦ ਵਿਚ ਮੁਸਲਮਾਨਾਂ ਦੀ ਰੱਖਿਆ ਤੇ ਲਕ ਬੰਨ੍ਹ ਲਿਆ । ਪਾਕਿਸਤਾਨ ਵਿਚ ਹਿੰਦੂ ਸਿਖਾਂ ਉਤੇ ਜ਼ੁਲਮ ਹੁੰਦਾ ਹੀ ਰਿਹਾ । ਇਹ ਦੇਖ ਕੇ ਕੁਝ ਹਿੰਦੂਆਂ ਨੇ ਇਹ ਸਮਝ ਕੇ ਕਿ ਹਿੰਦ ਵਿਚ ਮਹਾਤਮਾ ਗਾਂਧੀ ਮੁਸਲਮਾਨਾਂ ਦੀ ਰੱਖਿਆ ਕਿਉਂ ਕਰਦਾ ਹੈ, ਮਹਾਤਮਾਂ ਜੀ ਨੂੰ ੩੧ ਜਨਵਰੀ ਦੇ ਦਿਨ ਦਿਲੀ ਵਿਚ ਬਿਰਲਾ ਹਾਊਸ ਦੇ ਦੇ ਪ੍ਰਾਰਥਨਾ ਅਸਥਾਨ ਦੇ ਲਾਗੇ ਪਸਤੌਲ ਦੀ ਗੋਲੀ ਨਾਲ ਸ਼ਹੀਦ ਕਰ ਦਿਤਾ । ਜਿਨ੍ਹਾਂ ਦੋਸ਼ੀਆਂ ਤੇ ਇਸ ਕਤਲ ਦੇ ਸੰਬੰਧ ਵਿਚ ਮੁਕੱਦਮਾ ਚਲ ਰਿਹਾ ਹੈ ਉਹਨਾਂ ਵਿਚ ਨਾਥੂ ਰਾਮ ਗੌਡਸੇ ਤੇ ਵਿਨਾਇਕ ਸਾਵਰਕਰ ਵਧੇਰੇ ਪ੍ਰਸਿਧ ਹਨ। ਗਾਂਧੀ ਜੀ ਦੀ ਦੇਹ ਨੂੰ ਜਮਨਾ ਨਦੀ ਦੇ ਕੰਢੇ ਦਿਲੀ ਦੇ ਲਾਗੇ ਰਾਜਘਾਟ ਦੇ ਸਥਾਨ ਤੇ ਅਗਨੀ ਦੀ ਭੇਟ ਕਰ ਦਿਤਾ ਗਿਆ। ਮਹਾਤਮਾ ਗਾਂਧੀ ਜੀ ਭਾਵੇਂ ਇਸ ਸੰਸਾਰ ਵਿਚ ਨਹੀਂ ਰਹੇ ਤਾਂ ਵੀ ਆਪ ਦੀ ਸਿੱਖਿਆ ਤੇ ਪਾਏ ਪੂਰਨੇ ਹੁਣ ਤਕ ਦੇਸ਼ ਲਈ ਲਾਭਵੰਦ ਸਾਬਤ ਹੋ ਰਹੇ ਸਨ ।

# ਜਵਾਹਰ ਲਾਲ ਨਹਿਰੂ

ਪੰਡਤ ਜਵਾਹਰ ਲਾਲ ਨਹਿਰੂ ਦੇ ਵਡੇ ਵਡੇਰੇ ਕਸ਼ਮੀਰ ਦੇ ਵਸਨੀਕ ਸਨ। ਇਕ ਵਾਰ ਫ਼ਰੁਖ਼ਸੀਅਰ ਸ਼ਹਿਨਸ਼ਾਹ ਕਸ਼ਮੀਰ ਵਿਚ ਪੰਡਤ ਜੀ ਦੇ ਇਕ ਬਜ਼ੁਰਗ ਰਾਜ ਕੌਲ ਨੂੰ ਮਿਲਿਆ। ਰਾਜ ਕੌਲ ਸੰਸਕ੍ਰਿਤ ਤੇ ਫ਼ਾਰਸੀ ਦਾ ਬੜਾ ਭਾਰੀ ਵਿਦਵਾਨ ਸੀ। ੧੭੧੬ ਵਿਚ ਰਾਜ ਕੌਲ ਆਪਣੇ ਖਾਨਦਾਨ ਸਮੇਤ ਸ਼ਹਿਨਸ਼ਾਹ ਦੇ ਕਹਿਣ ਤੇ ਦਿੱਲੀ ਵਿਚ ਆ ਕੇ ਰਹਿਣ ਲਗ ਪਿਆ। ਦਰਬਾਰ ਵਲੋਂ ਉਸ ਨੂੰ ਨਹਿਰ ਦੇ ਕੰਢੇ ਤੇ ਇਕ ਜਾਗੀਰ ਦਿਤੀ ਗਈ, ਜਿਸ ਕਰਕੇ ਇਸ ਖ਼ਾਨਦਾਨ ਦਾ ਨਾਉਂ ਨਹਿਰੂ ਖ਼ਾਨਦਾਨ ਪੈ ਗਿਆ। ਮੁਗ਼ਲ ਰਾਜ ਦੇ ਖਾਤਮੇ ਨਾਲ ਹੀ ਇਹ ਜਾਗੀਰ ਵੀ ਖ਼ਤਮ ਹੋ ਗਈ।

੧੮੫੭ ਦੇ ਗਦਰ ਪਿਛੋਂ ਨਹਿਰੂ ਖਾਨਦਾਨ ਦਿਲੀ ਨੂੰ ਛਡ ਕੇ ਆਗਰੇ ਜਾ ਵਸਿਆ। ੬ ਮਈ ਨੂੰ ਪੰਡਤ ਗੰਗਾ ਧਰ ਨਹਿਰੂ ਦੇ ਘਰ ਪੰਡਤ ਮੋਤੀ ਲਾਲ ਜੀ ਪੈਦਾ ਹੋਏ। ਪੰਡਤ ਮੋਤੀ ਲਾਲ ਜੀ ਨੇ ਛੋਟੀ ਉਮਰ ਵਿਚ ਹੀ ਕਾਫੀ ਫ਼ਾਰਸੀ ਤੇ ਅਰਬੀ ਸਿਖ ਲਈ। ਫੇਰ ਸਕੂਲ ਵਿਚ ਦਾਖਲ ਹੋ ਕੇ ਅੰਗਰੇਜ਼ੀ ਵੀ ਪੜ੍ਹੀ। ਕੁਝ ਸਮੇਂ ਪਿਛੋਂ ਆਪ ਨੇ ਵਕਾਲਤ ਪਾਸ ਕਰ ਲਈ ਤੇ ਅੰਤ ਨੂੰ ਅਲਾਹਬਾਦ ਆ



ਪੰਡਤ ਜਵਾਹਰ ਲਾਲ ਨਹਿਰੂ

ਕੇ ਟਿਕ ਕੇ ਵਕਾਲਤ ਕਰਨ ਲਗ ਪਏ। ਆਪ ਥੋੜ੍ਹੇ ਚਿਰ ਵਿਚ ਹੀ ਹਿੰਦੁਸਤਾਨ ਦੇ ਚੋਟੀ ਦੇ ਵਕੀਲਾਂ ਵਿਚ ਗਿਣੇ ਜਾਣ ਲਗ ਪਏ। ਮਾਇਆ ਦੀ ਕੋਈ ਥੁੜ ਨਹੀਂ ਸੀ ਤੇ ਨਾ ਹੀ ਆਪ ਨੂੰ ਧਨ ਜੋੜਨ ਦਾ ਬਹੁਤਾ ਸ਼ੌਕ ਸੀ। ਆਪ ਦੀ ਜ਼ਿੰਦਗੀ ਦਾ ਢੰਗ ਬਿਲਕੁਲ ਪਛਮੀ ਲੋਕਾਂ ਵਰਗਾ ਸੀ ਤੇ ਆਪ ਬੜਾ ਖੁਲ੍ਹਾ ਖਰਚ ਕਰਦੇ ਸਨ।

੧੪ ਨਵੰਬਰ ੧੮੮੯ ਦੇ ਦਿਹਾੜੇ ਪੰਡਤ ਮੋਤੀ ਲਾਲ ਦੇ ਘਰ ਜਵਾਹਰ ਲਾਲ ਜੀ ਪੈਦਾ ਹੋਏ। ਆਪ ਆਪਣੇ ਪਿਤਾ ਦੇ ਇਕਲੌਤੇ ਪੁਤਰ ਹਨ। ਆਪ ਦੀਆਂ ਦੋ ਭੈਣਾਂ ਵੀ ਹਨ ਜੋ ਆਪ ਤੋਂ ਪਿਛੋਂ ਪੈਦਾ ਹੋਈਆਂ।

ਪੰਡਤ ਜਵਾਹਰ ਲਾਲ ਦੀ ਮੁਢਲੀ ਵਿਦਿਆ ਲਈ ਇਕ ਅੰਗਰੇਜ਼ ਅਧਿਆਪਕਾ ਨਿਯਤ ਕੀਤੀ ਗਈ। ਪੰਡਤ ਜੀ ਆਮ ਬੱਚਿਆਂ ਤੋਂ ਕੁਝ ਦੁਰੇਡੇ ਹੀ ਰਹਿੰਦੇ ਸਨ। ਇਸ ਲਈ ਆਪ ਦੇ ਸੁਭਾ ਵਿਚ ਚਿੜਚਿੜਾਪਣ ਆ ਗਿਆ ਹੈ। ਪੰਡਤ ਜੀ ਦੇ ਘਰ ਅੰਗਰੇਜ਼ਾਂ ਵਲੋਂ ਹਿੰਦੁਸਤਾਨੀਆਂ ਤੇ ਕੀਤੀਆਂ ਵਧੀਕੀਆਂ ਦਾ ਅਕਸਰ ਜ਼ਿਕਰ ਹੁੰਦਾ ਰਹਿੰਦਾ ਸੀ। ਉਹਨਾਂ ਦਿਨਾਂ ਵਿਚ ਰੇਲ ਗਡੀਆਂ ਤੇ ਹੋਟਲਾਂ ਵਿਚ ਆਮ ਤੌਰ ਤੇ ਹਿੰਦੁਸਤਾਨੀਆਂ ਨੂੰ ਅੰਗਰੇਜ਼ਾਂ ਦੇ ਨੇੜੇ ਢੁਕਣ ਦੀ ਆਗਿਆ ਨਹੀਂ ਸੀ। ਇਹ ਗੱਲਾਂ ਸੁਣ ਕੇ ਪੰਡਤ ਜੀ ਨੂੰ ਬਹੁਤ ਦੁਖ ਹੁੰਦਾ ਸੀ। ਪੰਡਤ ਜੀ ਦਿਲ ਹੀ ਦਿਲ ਵਿਚ ਕਹਿੰਦੇ ਸਨ ਕਿ ਜੇ ਕਦੇ ਮੌਕਾ ਮਿਲਿਆ ਤਾਂ ਮੈਂ ਅੰਗਰੇਜ਼

ਕੌਮ ਦੇ ਦਿਲ ਵਿਚੋਂ ਵਡਪਣ ਦਾ ਖਿਆਲ ਜ਼ਰੂਰ ਕਢ ਕੇ ਛਡਾਂਗਾ।

ਪੰਡਤ ਮੋਤੀ ਲਾਲ ਜੀ ਦੇ ਘਰ ਵਿਚ ਮਜ਼ਹਬ ਲਈ ਪਿਆਰ ਨਾ ਹੋਣ ਦੇ ਬਰਾਬਰ ਸੀ ਤੇ ਇਹ ਸਮਝਿਆ ਜਾਂਦਾ ਸੀ ਕਿ ਮਜ਼ਹਬ ਤਾਂ ਕੇਵਲ ਇਸਤ੍ਰੀ ਲਈ ਹੁੰਦਾ ਹੈ। ਭਾਵੇਂ ਪੰਡਤ ਜਵਾਹਰ ਲਾਲ ਵੀ ਘਰ ਦੀਆਂ ਇਸਤ੍ਰੀਆਂ ਨਾਲ ਗੰਗਾ ਇਸ਼ਨਾਨ ਤੇ ਤੀਰਥ ਯਾਤਰਾ ਨੂੰ ਜਾਂਦੇ ਰਹਿੰਦੇ ਸਨ ਤਾਂ ਭੀ ਮਜ਼ਹਬ ਨੇ ਉਹਨਾਂ ਦੇ ਮਨ ਤੇ ਕੋਈ ਅਸਰ ਨਾ ਪਾਇਆ।

ਪੰਡਤ ਮੋਤੀ ਲਾਲ ਜੀ ਜਵਾਹਰ ਲਾਲ ਦਾ ਜਨਮ ਦਿਨ ਬੜੀ ਸ਼ਾਨ ਨਾਲ ਮਨਾਇਆ ਕਰਦੇ ਸਨ ਤੇ ਉਸ ਦਿਨ ਆਪਣੇ ਪੁਤਰ ਨੂੰ ਜਿਨਸਾਂ ਦੇ ਬਰਾਬਰ ਤੋਲਦੇ ਸਨ ਤੇ ਇਨ੍ਹਾਂ ਜਿਨਸਾਂ ਨੂੰ ਗਰੀਬਾਂ ਵਿਚ ਵੰਡ ਛਡਦੇ ਸਨ। ਇਕ ਵਾਰ ਆਪ ਨੇ ਆਪਣੇ ਪਿਤਾ ਨੂੰ ਕਿਹਾ ਕਿ ਚੰਗਾ ਹੋਵੇ ਕਿ ਜੇ ਜਨਮ ਦਿਹਾੜਾ ਸਾਲ ਵਿਚ ਕਈ ਵਾਰ ਮਨਾਇਆ ਜਾਇਆ ਕਰੇ। ਪੰਡਤ ਜਵਾਹਰ ਲਾਲ ਜੀ ਆਪਣੇ ਜਨਮ ਦਿਨ ਦੇ ਮਨਾਏ ਜਾਣ ਤੇ ਬਹੁਤ ਖੁਸ਼ ਹੁੰਦੇ ਸਨ, ਕਿਉਂਕਿ ਉਸ ਦਿਨ ਸਾਰਿਆਂ ਦੀਆਂ ਨਜ਼ਰਾਂ ਆਪ ਉਤੇ ਹੁੰਦੀਆਂ ਸਨ। ਜਦ ਆਪ ਨੂੰ ਦੱਸਿਆ ਗਿਆ ਕਿ ਹਰ ਇਕ ਆਦਮੀ ਦਾ ਜਨਮ ਦਿਨ ਸਾਲ ਵਿਚ ਇਕੋ ਦਿਨ ਹੀ ਹੁੰਦਾ ਹੈ ਤਾਂ ਆਪ ਬਹੁਤ ਸ਼ਰਮਿੰਦੇ ਹੋਏ। ਜਦੋਂ ਪੰਡਤ ਜੀ ਸੱਤ ਅਠ ਸਾਲ ਦੇ ਸਨ ਤਾਂ ਆਪ ਨੇ ਘੋੜ ਸਵਾਰੀ ਦਾ ਕੰਮ ਸਿਖਿਆ। ਜਦੋਂ ਜਵਾਹਰ

ਲਾਲ ਜੀ ਦਸ ਸਾਲ ਦੇ ਹੋਏ ਤਾਂ ਉਹਨਾਂ ਦੇ ਪਿਤਾ ਨੇ ਆਪਣੇ ਨਵੇਂ ਬਣਾਏ ਹੋਏ ਆਲੀਸ਼ਾਨ ਮਕਾਨ 'ਅਨੰਦ-ਭਵਨ' ਵਿਚ ਨਿਵਾਸ ਕਰ ਲਿਆ। ਇਹਨਾਂ ਦਿਨਾਂ ਵਿਚ ਹੀ ਪੰਡਤ ਜਵਾਹਰ ਲਾਲ ਦੀ ਭੈਣ ਵਿਜੈ ਲਕਸ਼ਮੀ ਪੈਦਾ ਹੋਈ। ਇਸ ਗੱਲ ਤੇ ਜਵਾਹਰ ਲਾਲ ਜੀ ਨੂੰ ਬਹੁਤ ਖੁਸ਼ੀ ਹੋਈ, ਕਿਉਂਕਿ ਹੁਣ ਉਨ੍ਹਾਂ ਨੂੰ ਆਪਣੇ ਨਾਲ ਖੇਡਣ ਲਈ ਇਕ ਸਾਥਣ ਮਿਲ ਗਈ ਸੀ। ਜਦ ਇਕ ਡਾਕਟਰ ਨੇ ਹੱਸਦਿਆਂ ਹੱਸਦਿਆਂ ਪੰਡਤ ਜੀ ਨੂੰ ਕਿਹਾ ਕਿ ਉਨ੍ਹਾਂ ਦੇ ਘਰ ਭੈਣ ਜਨਮੀ ਹੈ, ਜੇ ਭਰਾ ਹੁੰਦਾ ਤਾਂ ਅਧੀ ਜਾਇਦਾਦ ਦਾ ਹੱਕਦਾਰ ਬਣਦਾ ਤਾਂ ਇਸ ਗੱਲ ਦਾ ਪੰਡਤ ਜੀ ਨੇ ਬਹੁਤ ਬੁਰਾ ਮਨਾਇਆ।

ਜਦੋਂ ਜਵਾਹਰ ਲਾਲ ਜੀ ੧੧ ਸਾਲ ਦੇ ਹੋਏ ਤਾਂ ਉਨ੍ਹਾਂ ਨੂੰ ਪੜ੍ਹਾਉਣ ਲਈ ਇਕ ਅੰਗ੍ਰੇਜ਼ ਬਰੁਕ ਸਾਹਿਬ ਨੂੰ ਉਨ੍ਹਾਂ ਦਾ ਟੀਊਟਰ ਲਾਇਆ ਗਿਆ। ਇਸ ਅੰਗਰੇਜ਼ ਦੇ ਅਸਰ ਹੇਠਾਂ ਆ ਕੇ ਪੰਡਤ ਜੀ ਤੇਰਾਂ ਸਾਲ ਦੀ ਉਮਰ ਵਿਚ 'ਥੀਓਸਾਫ਼ੀਕਲ ਸੁਸਾਇਟੀ' ਦੇ ਮੈਂਬਰ ਬਣ ਗਏ। ਅਗਲੇ ਸਾਲ ਬਰੁਕ ਸਾਹਿਬ ਨੌਕਰੀ ਛੱਡ ਗਿਆ ਤੇ ਉਸ ਦੇ ਜਾਣ ਨਾਲ ਹੀ ਜਵਾਹਰ ਲਾਲ ਜੀ ਦੀ ਥੀਓਸਫ਼ੀ ਭੀ ਖ਼ਤਮ ਹੋ ਗਈ।

ਇਸ ਸਮੇਂ ਜਾਪਾਨ ਤੇ ਰੂਸ ਵਿਚਕਾਰ ਲੜਾਈ ਛਿੜ ਪਈ, ਜਿਸ ਵਿਚ ਜਾਪਾਨ ਨੂੰ ਸਫਲਤਾ ਪ੍ਰਾਪਤ ਹੋਈ। ਇਸ ਲੜਾਈ ਦੀ ਸਫਲਤਾ ਨੂੰ ਦੇਖ ਕੇ ਪੰਡਤ ਜੀ ਨੇ ਦਿਲ

ਵਿਚ ਪ੍ਰਣ ਕਰ ਲਿਆ ਕਿ ਉਹ ਭੀ ਵਡੇ ਹੋ ਕੇ ਹਿੰਦੁਸਤਾਨ ਤੇ ਏਸ਼ੀਆ ਦੇ ਬਾਕੀ ਦੇਸ਼ਾਂ ਨੂੰ ਯੂਰਪੀ ਕੌਮਾਂ ਦੀ ਗ਼ੁਲਾਮੀ ਤੇ ਲੁਟ ਤੋਂ ਬਚਾਣ ਦਾ ਯਤਨ ਕਰਨਗੇ।

ਮਈ ੧੯੦੫ ਵਿਚ ਪੰਡਤ ਮੋਤੀ ਲਾਲ ਜੀ ਜਵਾਹਰ ਲਾਲ ਜੀ ਨੂੰ ਇੰਗਲਿਸਤਾਨ ਵਿਚ ਲੈ ਗਏ, ਉਨ੍ਹਾਂ ਨੂੰ ਹੈਰੋ ਦੇ ਪਬਲਿਕ ਸਕੂਲ ਵਿਚ ਦਾਖ਼ਲ ਕਰਵਾ ਦਿਤਾ ਤੇ ਆਪ ਯੂਰਪ ਦਾ ਸੈਲ ਸਪਾਟਾ ਕਰ ਕੇ ਵਾਪਸ ਹਿੰਦੁਸਤਾਨ ਆ ਗਏ। ਜਵਾਹਰ ਲਾਲ ਜੀ ਦਾ ਇਸ ਸਕੂਲ ਵਿਚ ਕੋਈ ਬਹੁਤਾ ਜੀ ਨਾ ਲਗਿਆ। ਇਥੇ ਰਹਿ ਕੇ ਪੰਡਤ ਜੀ ਨੇ ਆਮ ਵਾਕਫ਼ੀ ਦੇਣ ਵਾਲੀਆਂ ਕਿਤਾਬਾਂ ਤੇ ਅਖ਼ਬਾਰਾਂ ਦਾ ਸੁਰਤੀ ਲਾ ਕੇ ਪਾਠ ਕੀਤਾ। ਆਪ ਦੇ ਅਧਿਆਪਕ ਇਹ ਦੇਖ ਕੇ ਹੈਰਾਨ ਰਹਿ ਗਏ ਕਿ ਰਾਜਸੀ ਵਾਕਫ਼ੀਅਤ ਤੇ ਹੋਰ ਚਲਦੇ ਮਾਮਲਿਆਂ ਬਾਰੇ ਗਿਆਨ ਵਿਚ ਸਾਰੇ ਸਕੂਲ ਵਿਚ ਜਵਾਹਰ ਲਾਲ ਜੀ ਦੇ ਪਾਏ ਦਾ ਵਿਦਿਆਰਥੀ ਕੋਈ ਨਹੀਂ ਸੀ।

੧੯੦੬ ਤੇ ੧੯੦੭ ਵਿਚ ਹਿੰਦੁਸਤਾਨ ਵਿਚ ਤੇ ਖ਼ਾਸ ਕਰ ਪੰਜਾਬ ਵਿਚ ਕੁਝ ਰਾਜਸੀ ਹਿਲਜੁਲ ਹੋਈ। ਜਵਾਹਰ ਲਾਲ ਜੀ ਨੇ ਏਸ ਹਿਲਜੁਲ ਦੀਆਂ ਖ਼ਬਰਾਂ ਵਲੈਤੀ ਅਖ਼ਬਾਰਾਂ ਵਿਚੋਂ ਪੜ੍ਹੀਆਂ। ਇਹ ਖ਼ਬਰਾਂ ਪੜ੍ਹ ਕੇ ਆਪ ਦੇ ਦਿਲ ਵਿਚ ਕੌਮੀ ਜੋਸ਼ ਠਾਠਾਂ ਮਾਰਨ ਲਗ ਪਿਆ। ਹੈਰੋ ਵਿਚ ਰਹਿੰਦਿਆਂ ਹੋਇਆਂ ਆਪ ਨੇ ਇਟਲੀ ਦੇ ਪ੍ਰਸਿਧ ਦੇਸ਼ ਭਗਤ ਗੈਰੀਬਾਲਡੀ ਦੇ ਕਾਰਨਾਮਿਆਂ

ਬਾਬਤ ਬਹੁਤ ਕੁਝ ਪੜ੍ਹਿਆ ਜਿਸ ਦਾ ਇਨ੍ਹਾਂ ਦੇ ਦਿਲ ਤੇ ਢੇਰ ਅਸਰ ਹੋਇਆ।

ਕੁਝ ਚਿਰ ਪਿਛੋਂ ਅਕਤੂਬਰ ੧੯੦੭ ਵਿਚ ਜਵਾਹਰ ਲਾਲ ਜੀ ਆਪਣੇ ਪਿਤਾ ਜੀ ਦੀ ਆਗਿਆ ਲੈ ਕੇ ਕੈਮਬ੍ਰਿਜ ਯੂਨੀਵਰਸਟੀ ਦੇ ਟਰਿਨਿਟੀ ਕਾਲਜ ਵਿਚ ਦਾਖ਼ਲ ਹੋ ਗਏ। ਇਸਵੇਲੇ ਉਨ੍ਹਾਂ ਦੀ ਉਮਰ ੧੭ ਸਾਲ ਦੀ ਸੀ।ਜਵਾਹਰ ਲਾਲ ਜੀ ਹੈਰੋ ਦੀ ਬਜਾਏ ਕੈਮਬ੍ਰਿਜ ਵਿਚ ਆ ਕੇ ਬਹੁਤ ਖੁਸ਼ ਹੋਏ। ਏਥੇ ਪੰਡਤ ਜੀ ਨੇ ਤਿੰਨ ਸਾਲ ਬਤੀਤ ਕੀਤੇ। ਏਥੋਂ ਦੇ ਵਿਦਿਆਰਥੀ ਰਾਜਸੀ ਤੇ ਸਾਹਿਤਕ ਮਾਮਲਿਆਂ ਤੇ ਬੜੀ ਵਿਦਵਤਾ ਭਰੀ ਗਲ ਬਾਤ ਕਰਦੇ ਸਨ। ਇਹ ਦੇਖ ਕੇ ਪੰਡਤ ਜੀ ਕੁਝ ਘਬਰਾ ਜਾਂਦੇ ਸਨ। ਰਾਜਨੀਤੀ ਤੇ ਸਾਹਿਤ ਤੋਂ ਛੁਟ ਕੈਮਬ੍ਰਿਜ ਦੇ ਵਿਦਿਆਰਥੀ ਕਾਮ-ਵਿਦਿਆ ਤੇ ਵੀ ਖੁਲ੍ਹਮ ਖੁਲ੍ਹਾ ਬਹਿਸ ਕਰਿਆ ਕਰਦੇ ਸਨ।

ਕੈਮਬ੍ਰਿਜ ਵਿਚ ਪੜ੍ਹਨ ਵਾਲੇ ਹਿੰਦੁਸਤਾਨੀ ਵਿਦਿਆ-ਰਥੀਆਂ ਨੇ ਇਕ ਸਭਾ ਬਣਾ ਰਖੀ ਸੀ ਜਿਸ ਦਾ ਨਾਉਂ 'ਮਜਲਿਸ' ਸੀ। ਇਸ ਵਿਚ ਰਾਜਸੀ ਮਾਮਲਿਆਂ ਤੇ ਬੜੀਆਂ ਗਰਮਾ ਗਰਮ ਤਕਰੀਰਾਂ ਹੁੰਦੀਆਂ ਸਨ। ਪੰਡਤ ਜੀ ਨੂੰ ਤਕ-ਰੀਰ ਕਰਨ ਦੀ ਬਿਲਕੁਲ ਜਾਚ ਨਹੀਂ ਸੀ। ਇਸ ਕਾਰਨ ਉਨ੍ਹਾਂ ਨੇ ਕਦੇ ਵੀ ਇਸ ਮਜਲਿਸ ਵਿਚ ਲੈਕਚਰ ਦੇਣ ਦਾ ਹੌਂਸਲਾ ਨਾ ਕੀਤਾ। ਏਸੇ ਤਰ੍ਹਾਂ 'ਯੂਨੀਵਰਸਿਟੀ ਯੂਨੀਅਨ' ਵਿਚ ਵੀ ਪੰਡਤ ਜੀ ਜੁਰਮਾਨਾ ਤਾਂ ਭਰਦੇ ਰਹੇ, ਪਰ ਲੈਕਚਰ ਕਰਨ ਲਈ ਕਦੇ ਤਿਆਰ ਨਾ ਹੋਏ। ਪੰਡਤ ਜੀ ਦੇ ਵਿਦਿਆ-

ਰਥੀ ਸਾਥੀ ਆਪਣੇ ਦੇਸ਼ ਦੀ ਰਾਜਸੀ ਦਸ਼ਾ ਦੇਖ ਕੇ ਬਹੁਤ ਕ੍ਰੋਧ ਭਰੀਆਂ ਗੱਲਾਂ ਕੀਤਾ ਕਰਦੇ ਸਨ। ਇਹਨਾਂ ਵਿਚੋਂ ਕਈ ਇਕ ਵਾਪਸ ਆ ਕੇ ਵਡੇ ਵਡੇ ਸਰਕਾਰੀ ਅਹੁਦਿਆਂ ਤੇ ਲਗ ਗਏ। ਇਹ ਗੱਲ ਦੇਖ ਕੇ ਪੰਡਤ ਜੀ ਦੇ ਦਿਲ ਨੂੰ ਬੜੀ ਸੱਟ ਲਗੀ, ਪਰ ਇਨ੍ਹਾਂ ਵਿਦਿਆਰਥੀਆਂ ਵਿਚੋਂ ਕੁਝ ਇਕ ਨੇ ਪੜ੍ਹਾਈ ਤੋਂ ਵਿਹਲਿਆਂ ਹੋ ਕੇ ਦੇਸ਼ ਸੇਵਾ ਵਿਚ ਵੀ ਵਧ ਚੜ੍ਹ ਕੇ ਹਿਸਾ ਲਿਆ। ਇਹਨਾਂ ਵਿਚੋਂ ਸੱਯਦ ਮਹਿਦੂਦ, ਐਸ. ਐਸ. ਸੁਲੇਮਾਨ, ਤਸੱਦਕ ਅਹਿਮਦ ਖਾਨ ਸ਼ੇਰਵਾਨੀ ਅਤੇ ਡਾਕਟਰ ਸੈਫੁਦੀਨ ਕਿਚਲੂ ਨੇ ਤਾਂ ਇਸ ਕੰਮ ਵਿਚ ਬਹੁਤ ਪ੍ਰਸਿਧਤਾ ਪ੍ਰਾਪਤ ਕੀਤੀ। ੧੯੧੨ ਦੇ ਮੌਸਮ ਬਹਾਰ ਵਿਚ ਪੰਡਤ ਜੀ ਨੇ ਬੈਰਿਸਟਰੀ ਦੀ ਪ੍ਰੀਖਿਆ ਪਾਸ ਕਰ ਲਈ ਤੇ ਇਸੇ ਸਾਲ ਹਿੰਦੁਸਤਾਨ ਵਾਪਸ ਮੁੜ ਆਏ। ਏਥੇ ਆਉਂਦੇ ਹੀ ਉਹਨਾਂ ਨੇ ਰਾਜਸੀ ਕੰਮਾਂ ਵਿਚ ਹਿਸਾ ਲੈਣਾ ਆਰੰਭ ਕਰ ਦਿਤਾ।

ਕੁਝ ਚਿਰ ਪਿਛੋਂ ਬਾਂਕੀਪੁਰ ਵਿਚ ਕਾਂਗਰਸ ਦਾ ਸਮਾਗਮ ਹੋਇਆ ਤੇ ਪੰਡਤ ਜੀ ਇਸ ਵਿਚ ਸ਼ਾਮਲ ਹੋਏ। ਏਥੇ ਪੰਡਤ ਜੀ ਉਘੇ ਨੇਤਾ ਗੁਪਾਲ ਕ੍ਰਿਸ਼ਨ ਗੋਖਲੇ ਨੂੰ ਮਿਲੇ। ਉਹਨਾਂ ਦਿਨਾਂ ਵਿਚ ਗੋਖਲੇ ਦੱਖਣੀ ਅਫ਼ਰੀਕਾ ਦੇ ਸਫਰ ਤੋਂ ਵਾਪਸ ਆਇਆ ਸੀ। ਪੰਡਤ ਜਵਾਹਰ ਲਾਲ ਜੀ ਦੇ ਦਿਲ ਵਿਚ ਗੋਖਲੇ ਲਈ ਕੁਝ ਸਤਿਕਾਰ ਤਾਂ ਪੈਦਾ ਹੋਇਆ, ਪਰ ਆਪ ਨੇ ਗੋਖਲੇ ਦੀ ਢਿਲੜ ਨੀਤੀ ਨੂੰ ਪਸੰਦ ਨਾ ਕੀਤਾ। ਇਸ ਪਿਛੋਂ ਪੰਡਤ ਜਵਾਹਰ ਲਾਲ ਜੀ ਸ੍ਰੀ ਮਤੀ ਐਨੀ ਬੇਸੈਂਟ

ਦੀ 'ਹੋਮ ਲੀਗ' ਵਿਚ ਸ਼ਾਮਲ ਹੋ ਗਏ। ਇਹਨਾਂ ਦਿਨਾਂ ਵਿਚ ਪਹਿਲੀ ਯੂਰਪੀ ਜੰਗ ਛਿੜ ਪਈ ਤੇ ਪੰਡਤ ਜੀ ਨੇ ਬਾਕੀ ਹਿੰਦੁਸਤਾਨੀ ਲੀਡਰਾਂ ਦੀ ਤਰ੍ਹਾਂ ਬਰਤਾਨੀਆਂ ਦੀ ਸਰਕਾਰ ਨੂੰ ਆਪਣੀ ਸਹਾਇਤਾ ਦਾ ਭਰੋਸਾ ਦਿਵਾਇਆ।

੧੯੧੫ ਵਿਚ ਪੰਡਤ ਜੀ ਨੇ ਪਹਿਲੀ ਵਾਰ ਪਬਲਿਕ ਅਗੇ ਅੰਗਰੇਜ਼ੀ ਵਿਚ ਤਕਰੀਰ ਕੀਤੀ। ਇਸ ਤਕਰੀਰ ਵਿਚ ਆਪ ਨੇ ਹਿੰਦੁਸਤਾਨੀ ਅਖ਼ਬਾਰਾਂ ਤੇ ਸਰਕਾਰ ਵਲੋਂ ਲਾਈਆਂ ਗਈਆਂ ਪਾਬੰਦੀਆਂ ਉਤੇ ਬੜੀਆਂ ਚੋਟਾਂ ਕੀਤੀਆਂ। ਭਰੇ ਜਲਸੇ ਵਿਚ ਸਰ ਤੇਜ ਬਹਾਦਰ ਸਪਰੂ ਨੇ ਜਵਾਹਰ ਲਾਲ ਜੀ ਦੀ ਬੜੀ ਸ਼ਲਾਘਾ ਕੀਤੀ ਤੇ ਉਸ ਨੂੰ ਪਿਆਰ ਵਜੋਂ ਛਾਤੀ ਨਾਲ ਲਾ ਲਿਆ। ਪੰਡਤ ਮੋਤੀ ਲਾਲ ਜੀ ਨਹੀਂ ਚਾਹੁੰਦੇ ਸਨ ਕਿ ਉਹਨਾਂ ਦਾ ਪੁਤਰ ਕਟੜ ਇਨਕਲਾਬ ਪਸੰਦਾਂ ਦੇ ਟੋਲੇ ਵਿਚ ਸ਼ਾਮਲ ਹੋਵੇ। ਉਹਨਾਂ ਦੇ ਝਾੜ ਪਾਣ ਤੇ ਜਵਾਹਰ ਲਾਲ ਜੀ ਕੁਝ ਚਿਰ ਲਈ ਚੁਪ ਹੋ ਗਏ। ਪਰ ਛੇਤੀ ਹੀ ਜਲਿਆਂ ਵਾਲੇ ਬਾਗ਼ ਦੇ ਸਾਕੇ ਨੇ ਪਿਤਾ ਨੂੰ ਵੀ ਪੁਤਰ ਵਰਗਾ ਹੀ ਕਟੜ ਕਾਂਗਰਸੀ ਬਣਾ ਦਿਤਾ।

੧੯੧੬ ਵਿਚ ਲਖਨਊ ਵਿਚ ਕਾਂਗਰਸ ਦਾ ਸਮਾਗਮ ਹੋਇਆ। ਏਥੇ ਜਵਾਹਰ ਲਾਲ ਜੀ ਦੀ ਮਹਾਤਮਾ ਗਾਂਧੀ ਨਾਲ ਪਹਿਲੀ ਮੁਲਾਕਾਤ ਹੋਈ। ਜਵਾਹਰ ਲਾਲ ਦੇ ਦਿਲ ਵਿਚ ਗਾਂਧੀ ਜੀ ਲਈ ਪਹਿਲੋਂ ਹੀ ਬੜਾ ਸਤਿਕਾਰ ਸੀ, ਕਿਉਂਕਿ ਉਹਨਾਂ ਨੇ ਗਾਂਧੀ ਜੀ ਦੀਆਂ ਦੱਖਣੀ ਅਫ਼ਰੀਕਾ ਦੀਆਂ ਕਮਾਈਆਂ ਦੇ ਸਮਾਚਾਰ ਸੁਣੇ ਹੋਏ ਸਨ।

ਇਸੇ ਸਾਲ ਪੰਡਤ ਜਵਾਹਰ ਲਾਲ ਜੀ ਦੀ ਸ਼ਾਦੀ ਦਿੱਲੀ ਦੇ ਇਕ ਧਨਾਢ ਕਸ਼ਮੀਰੀ ਘਰਾਣੇ ਦੀ ਲੜਕੀ ਕਮਲਾ ਦੇਵੀ ਨਾਲ ਹੋ ਗਈ। ਸ਼ਾਦੀ ਤੋਂ ਪਿਛੋਂ ਪੰਡਤ ਜੀ ਪਰਵਾਰ ਸਮੇਤ ਗਰਮੀਆਂ ਕਟਣ ਲਈ ਕਸ਼ਮੀਰ ਚਲੇ ਗਏ। ਉਥੋਂ ਅੱਗੇ ਜਾ ਕੇ ਹਿਮਾਲਾ ਦੇ ਪਹਾੜਾਂ ਵਿਚ ਪੰਡਤ ਜੀ ਅਮਰ ਨਾਥ ਦੀ ਗੁਫ਼ਾ ਦੇ ਨੇੜੇ ਇਕ ਵਾਰ ਮੌਤ ਦੇ ਮੂੰਹੋਂ ਬੜੀ ਮੁਸ਼ਕਲ ਨਾਲ ਬਚੇ।

ਵਡੀ ਲੜਾਈ ਦੇ ਪਿਛੋਂ ਹਿੰਦੁਸਤਾਨ ਵਿਚ ਰਾਜਸੀ ਹਿਲਜੁਲ ਨੂੰ ਦਬਾਣ ਲਈ ਸਰਕਾਰ ਨੇ ਰੌਲਟ ਐਕਟ ਪਾਸ ਕਰ ਦਿਤਾ। ਇਸ ਕਾਲੇ ਕਾਨੂੰਨ ਦਾ ਟਾਕਰਾ ਕਰਨ ਲਈ ਗਾਂਧੀ ਜੀ ਨੇ 'ਸਤਿਆਗ੍ਰਹਿ ਲੀਗ' ਦੀ ਬੁਨਿਆਦ ਰਖੀ। ਪੰਡਤ ਜਵਾਹਰ ਲਾਲ ਜੀ ਵੀ ਇਸ ਲੀਗ ਵਿਚ ਸ਼ਾਮਲ ਹੋ ਕੇ ਸਤਿਆਗ੍ਰਹਿ ਕਰਨਾ ਚਾਹੁੰਦੇ ਸਨ। ਪੰਡਤ ਮੋਤੀ ਲਾਲ ਨੇ ਮਹਾਤਮਾ ਗਾਂਧੀ ਜੀ ਨੂੰ ਕਿਹਾ ਕਿ ਉਹ ਜਵਾਹਰ ਲਾਲ ਨੂੰ ਸਤਿਆਗ੍ਰਹਿ ਕਰਨ ਤੋਂ ਵਰਜਣ। ਗਾਂਧੀ ਜੀ ਦੇ ਕਹਿਣ ਤੇ ਪੰਡਤ ਜਵਾਹਰ ਲਾਲ ਇਸ ਸਤਿਆਗ੍ਰਹਿ ਵਿਚ ਸ਼ਾਮਲ ਨਾ ਹੋਏ। ਜਦ ਪੰਡਤ ਜੀ ਨੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਦੀ ਖਬਰ ਸੁਣੀ ਤਾਂ ਆਪਨੇ ਇਰਾਦਾ ਕਰ ਲਿਆ ਕਿ ਉਹ ਆਪਣੇ ਮਿਤ੍ਰਾਂ ਸਮੇਤ ਮਾਰਸ਼ਲ-ਲਾ ਦੀ ਵਿਰੋਧਤਾ ਕਰਦੇ ਹੋਏ ਪੰਜਾਬ ਵਿਚ ਜ਼ਰੂਰ ਦਾਖਲ ਹੋਣਗੇ, ਪਰ ਉਹਨਾਂ ਨੂੰ ਰਾਹ ਵਿਚ ਹੀ ਰੋਕ ਲਿਆ ਗਿਆ। ਜਦ ਅੰਮ੍ਰਿਤਸਰ ਦੇ ਸਾਕੇ ਦੀ ਪੜਤਾਲ ਲਈ ਕਾਂਗਰਸ ਨੇ ਇਕ ਕਮੇਟੀ ਨਿਯਤ

ਕੀਤੀ ਤਾਂ ਪੰਡਤ ਮੋਤੀ ਲਾਲ ਨਹਿਰੂ ਤੇ ਦੇਸ਼ਬੰਧੂ ਸੀ. ਆਰ. ਦਾਸ ਦੇ ਨਾਲ ਇਸ ਕਮੇਟੀ ਵਿਚ ਪੰਡਤ ਜਵਾਹਰ ਲਾਲ ਨੂੰ ਵੀ ਲਗਾ ਦਿਤਾ ਗਿਆ। ਜਲਿਆਂ ਵਾਲੇ ਦੇ ਸਾਕੇ ਨੇ ਪੰਡਤ ਮੋਤੀ ਲਾਲ ਨੂੰ ਗਰਮ ਧੜੇ ਦਾ ਕਾਂਗਰਸੀ ਬਣਾ ਦਿਤਾ ਤੇ ੧੯੧੯ ਵਿਚ ਹੋਣ ਵਾਲੇ ਕਾਂਗਰਸ ਦੇ ਸਮਾਗਮ ਦਾ ਆਪ ਨੂੰ ਪ੍ਰਧਾਨ ਬਣਾ ਦਿਤਾ ਗਿਆ।

ਹੁਣ ਤਕ ਹਿੰਦੁਸਤਾਨ ਦੇ ਲੀਡਰ ਕੇਵਲ ਸ਼ਹਿਰਾਂ ਵਿਚ ਹੀ ਰਾਜਸੀ ਪ੍ਰਚਾਰ ਕਰ ਰਹੇ ਸਨ। ਉਹਨਾਂ ਨੇ ਹਾਲੀ ਤਕ ਪੇਂਡੂ ਜਨਤਾ ਵਲ ਕੋਈ ਧਿਆਨ ਨਹੀਂ ਸੀ ਦਿਤਾ। ੧੯੨੦ ਵਿਚ ਯੂ. ਪੀ. ਦੇ ਜ਼ਿਲਾ ਪਰਤਾਪਗੜ੍ਹ ਦੇ ਦੋ ਸੌ ਕਿਸਾਨ ਆਪਣੀਆਂ ਸ਼ਕਾਇਤਾਂ ਤੇ ਤਕਲੀਫ਼ਾਂ ਦੱਸਣ ਲਈ ਅਲਾਹਬਾਦ ਨੂੰ ਪੈਦਲ ਚਲ ਪਏ। ਪੰਡਤ ਜਵਾਹਰ ਲਾਲ ਜੀ ਆਪਣੇ ਕੁਝ ਸਾਥੀਆਂ ਨੂੰ ਨਾਲ ਲੈ ਕੇ ਇਹਨਾਂ ਕਿਸਾਨਾਂ ਨੂੰ ਜਮਨਾ ਦੇ ਕੰਢੇ ਤੇ ਜਾ ਮਿਲੇ। ਜਦ ਇਹਨਾਂ ਕਿਸਾਨਾਂ ਨੇ ਪੰਡਤ ਜੀ ਨੂੰ ਜ਼ਿਮੀਂਦਾਰਾਂ ਦੇ ਜ਼ੁਲਮਾਂ ਦੀ ਕਹਾਣੀ ਸੁਣਾਈ ਤਾਂ ਪੰਡਤ ਜੀ ਦੇ ਦਿਲ ਤੇ ਬਹੁਤ ਡੂੰਘਾ ਅਸਰ ਹੋਇਆ ਤੇ ਉਹ ਵਧੇਰੇ ਵਾਕਫ਼ੀਅਤ ਹਾਸਲ ਕਰਨ ਲਈ ਉਹਨਾਂ ਦੇ ਪਿੰਡਾਂ ਵਿਚ ਗਏ ਤੇ ਉਸ ਦਿਨ ਤੋਂ ਆਪ ਨੇ ਪਿੰਡ ਪਿੰਡ ਫਿਰ ਕੇ ਕਿਸਾਨਾਂ ਨੂੰ ਜਥੇਬੰਦ ਕਰਨਾ ਅਰੰਭ ਕੀਤਾ।

ਨਾਗਪੁਰ ਵਿਚ ਕਾਂਗਰਸ ਦੇ ਸਮਾਗਮ ਤੋਂ ਆਇਆਂ ਆਪ ਨੂੰ ਥੋੜ੍ਹਾ ਹੀ ਚਿਰ ਹੋਇਆ ਸੀ ਕਿ ਆਪ ਨੂੰ ਖ਼ਬਰ ਮਿਲੀ ਕਿ ਰਾਏ ਬਰੇਲੀ ਦੇ ਕਿਸਾਨਾਂ ਵਿਚ ਬੜੀ ਬੇਚੈਨੀ ਫੈਲੀ

ਹਈ ਹੈ ਤੇ ਸਰਕਾਰ ਇਸ ਨੂੰ ਸਖ਼ਤੀ ਨਾਲ ਦਬਾਨਾ ਚਾਹੁੰਦੀ ਹੈ। ਪੰਡਤ ਜੀ ਰਾਏ ਬਰੇਲੀ ਚਲੇ ਗਏ। ਇਸ ਸਮੇਂ ਕਿਸਾਨਾਂ ਨੂੰ ਦਬਾਣ ਲਈ ਡਿਸਟ੍ਰਿਕਟ ਮੈਜਿਸਟਰੇਟ ਦੇ ਹੁਕਮ ਨਾਲ ਗੋਲੀ ਚਲਾਈ ਗਈ। ਇਸ ਪਿਛੋਂ ਫੈਜ਼ਾਬਾਦ ਵਿਚ ਵੀ ਸਰਕਾਰ ਵਲੋਂ ਕਿਸਾਨਾਂ ਤੇ ਬਹੁਤ ਸਖ਼ਤੀ ਕੀਤੀ ਗਈ।

ਜਦ ਹਿੰਦੁਸਤਾਨ ਵਿਚ ਪ੍ਰਿੰਸ ਆਫ਼ ਵੇਲਜ਼ ਦੇ ਆਉਣ ਦੀ ਖ਼ਬਰ ਪੁਜੀ ਤਾਂ ਕਾਂਗਰਸ ਵਲੋਂ ਇਸ ਦਾ ਬਾਈਕਾਟ ਕਰਨ ਦਾ ਫੈਸਲਾ ਕੀਤਾ ਗਿਆ। ਇਸ ਕੰਮ ਲਈ ਕਾਂਗਰਸ ਨੇ ਬੰਗਾਲ ਤੇ ਯੂ. ਪੀ. ਵਿਚ ਸੇਵਾਦਾਰਾਂ ਨੂੰ ਜਥੇਬੰਦ ਕਰਨਾ ਸ਼ੁਰੂ ਕਰ ਦਿਤਾ। ਅਖੀਰ ਹਕੂਮਤ ਵੀ ਹਰਕਤ ਵਿਚ ਆਈ ਤੇ ਉਸ ਨੇ ਯੂ. ਪੀ. ਵਿਚ ਬਹੁਤ ਸਾਰੇ ਲੋਕਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਕ ਦਿਨ ਪੁਲੀਸ ਨੇ ਅਨੰਦ ਭਵਨ ਵਿਚ ਆ ਕੇ ਪੰਡਤ ਜਵਾਹਰ ਲਾਲ ਦੇ ਪਿਤਾ ਪੰਡਤ ਮੋਤੀ ਲਾਲ ਨੂੰ ਗ੍ਰਿਫ਼ਤਾਰ ਕਰ ਲਿਆ। ਫ਼ਰਵਰੀ ੧੯੨੨ ਵਿਚ ਗਾਂਧੀ ਜੀ ਨੇ ਇਕ ਦਮ ਕਾਨੂੰਨ ਤੋੜਨ ਦੀ ਲਹਿਰ ਨੂੰ ਬੰਦ ਕਰ ਦਿਤਾ। ਜੇਲ ਤੋਂ ਛੁਟਦਿਆਂ ਹੀ ਜਵਾਹਰ ਲਾਲ ਨਹਿਰੂ ਗਾਂਧੀ ਜੀ ਨੂੰ ਮਿਲਨ ਲਈ ਅਹਿਮਦਾਬਾਦ ਪੁਜੇ, ਪਰ ਉਹਨਾਂ ਦੇ ਮਿਲਨ ਤੋਂ ਪਹਿਲਾਂ ਹੀ ਗਾਂਧੀ ਜੀ ਗ੍ਰਿਫ਼ਤਾਰ ਹੋ ਚੁਕੇ ਸਨ। ਇਸ ਵਾਸਤੇ ਪੰਡਤ ਜੀ ਨੇ ਗਾਂਧੀ ਜੀ ਨਾਲ ਸਾਬਰਮਤੀ ਜੇਲ ਵਿਚ ਮੁਲਾਕਾਤ ਕੀਤੀ। ਏਥੋਂ ਵਾਪਸ ਆ ਕੇ ਪੰਡਤ ਜੀ ਨੇ ਅਲਾਹਬਾਦ ਵਿਚ ਬਦੇਸ਼ੀ ਕਪੜਿਆਂ ਦੀਆਂ ਦੁਕਾਨਾਂ ਤੇ ਪਿਕਟਿੰਗ ਕਰਨ ਦਾ ਫੈਸਲਾ ਕਰ ਲਿਆ। ਇਸ ਪਰ ਆਪ

ਤੇ ਮੁਕਦਮਾ ਚਲਾਇਆ ਗਿਆ ਤੇ ਆਪ ਨੂੰ ਇਕ ਸਾਲ ਨੌ ਮਹੀਨੇ ਦੀ ਕੈਦ ਹੋਈ। ੧੯੨੩ ਵਿਚ ਪੰਡਤ ਜਵਾਹਰ ਲਾਲ ਜੀ ਬਾਕੀ ਰਾਜਸੀ ਕੈਦੀਆਂ ਨਾਲ ਰਿਹਾ ਕਰ ਦਿਤੇ ਗਏ।

ਕੁਝ ਸਮੇਂ ਪਿਛੋਂ ਜਵਾਹਰ ਲਾਲ ਜੀ ਅਲਾਹਬਾਦ ਦੀ ਮਿਉਨਸਿਪਲ ਕਮੇਟੀ ਦੇ ਪ੍ਰਧਾਨ ਬਣ ਗਏ। ਆਪ ਨੇ ਇਸ ਕੰਮ ਨੂੰ ਬੜੀ ਸਫਲਤਾ ਨਾਲ ਨਿਭਾਇਆ। ਏਸੇ ਸਾਲ ਆਪ ਨੂੰ 'ਸਰਬ ਹਿੰਦ ਕਾਂਗਰਸ ਕਮੇਟੀ ਦਾ ਸੈਕ੍ਰੇਟਰੀ ਨਿਯਤ ਕੀਤਾ ਗਿਆ।

ਇਧਰ ਪੰਜਾਬ ਵਿਚ ਅਕਾਲੀ ਲਹਿਰ ਆਪਣੇ ਪੂਰੇ ਜੋਬਨ ਤੇ ਸੀ ਸਰਕਾਰ ਨੇ ਨਾਭੇ ਦੇ ਸਿਖ ਮਹਾਰਾਜੇ ਨੂੰ ਗਦੀ ਤੋਂ ਲਾਹ ਦਿਤਾ ਸੀ। ਇਹ ਫੈਸਲਾ ਸਿਖ ਕੌਮ ਨੂੰ ਬੁਰਾ ਲਗਾ ਤੇ ਇਸ ਦੇ ਵਿਰੁਧ ਇਕ ਬੜੀ ਭਾਰੀ ਲਹਿਰ ਚਲਾ ਦਿਤੀ ਗਈ। ੧੯੨੩ ਵਿਚ ਦਿੱਲੀ ਵਿਚ ਕਾਂਗਰਸ ਦਾ ਉਚੇਚਾ ਸਮਾਗਮ ਹੋਇਆ। ਇਸ ਸਮਾਗਮ ਦੇ ਪਿਛੋਂ ਸਿਖਾਂ ਨੇ ਨਾਭੇ ਵਿਚ ਵਡੇ ਵਡੇ ਜਥੇ ਭੇਜਣੇ ਸ਼ੁਰੂ ਕਰ ਦਿਤੇ। ਇਸ ਲਹਿਰ ਦਾ ਮੁਤਾਲਿਆ ਕਰਨ ਲਈ ਪੰਡਤ ਜੀ ਦੋ ਸਾਥੀਆਂ ਸਮੇਤ ਨਾਭੇ ਚਲੇ ਗਏ। ਜਦ ਅਕਾਲੀਆਂ ਦਾ ਜਥਾ ਨਾਭੇ ਦੇ ਸ਼ਹਿਰ ਜੈਤੋ ਪੁਜਾ ਤਾਂ ਪੁਲਸ ਨੇ ਇਸ ਨੂੰ ਅੱਗੇ ਵਧਣੋਂ ਰੋਕ ਦਿਤਾ। ਪੰਡਤ ਜੀ ਨੂੰ ਇਕ ਨੋਟਿਸ ਦਿਤਾ ਗਿਆ ਕਿ ਉਹ ਨਾਭੇ ਦੀ ਹਦ ਵਿਚ ਦਾਖਲ ਨਾ ਹੋਣ। ਪੰਡਤ ਜੀ ਨੇ ਕਿਹਾ ਕਿ ਉਹ ਜਥੇ ਦੇ ਮੈਂਬਰ ਨਹੀਂ, ਕੇਵਲ ਤਮਾਸ਼ਾ ਵੇਖਣ ਵਾਲੇ ਹਨ। ਤਾਂ ਵੀ ਆਪ ਨੂੰ ਫੜ ਕੇ ਜੇਲ ਵਿਚ ਡਕ ਦਿਤਾ ਗਿਆ ਤੇ

ਸ਼ਾਮ ਨੂੰ ਹਥਕੜੀ ਲਾ ਕੇ ਨਾਭੇ ਭੇਜ ਦਿਤਾ ਗਿਆ। ਆਪ ਨੇ ਨਾਭੇ ਦੀ ਜੇਲ ਵਿਚ ਤਿੰਨ ਦਿਨ ਕਟੇ। ਆਪ ਤੇ ਮੁਕਦਮਾ ਚਲਾਇਆ ਗਿਆ ਤੇ ਦੋ ਸਾਲ ਦੀ ਕੈਦ ਦਾ ਹੁਕਮ ਸੁਣਾ ਦਿਤਾ ਗਿਆ। ਪਰ ਓਸੇ ਸ਼ਾਮ ਸੁਪ੍ਰੰਟੈਂਡੈਂਟ ਜੇਲ ਨੇ ਆਪ ਨੂੰ ਇਕ ਹੋਰ ਹੁਕਮ ਪੜ੍ਹ ਕੇ ਸੁਣਾਇਆ ਜਿਸ ਦਾ ਮਤਲਬ ਆਪ ਦੀ ਸਜ਼ਾ ਹਟਾਣ ਦਾ ਸੀ। ਇਸ ਪਿਛੋਂ ਆਪ ਨੂੰ ਗਡੀ ਚੜ੍ਹਾ ਦਿਤਾ ਗਿਆ ਤੇ ਆਪ ਅੰਬਾਲੇ ਤੇ ਦਿਲੀ ਹੁੰਦੇ ਹੋਏ ਅਲਾਹਬਾਦ ਪੁਜ ਗਏ।

ਸੰਨ ੧੯੨੩ ਵਿਚ ਪੰਡਤ ਜਵਾਹਰ ਲਾਲ ਜੀ ਨੂੰ ਯੂ. ਪੀ. ਦੀ ਪ੍ਰਾਂਤਕ ਕਾਨਫਰੰਸ ਦਾ ਪ੍ਰਧਾਨ ਚੁਣਿਆ ਗਿਆ। ਬੀਮਾਰੀ ਦੇ ਕਾਰਨ ਆਪ ਕਾਨਫਰੰਸ ਵਿਚ ਸ਼ਾਮਲ ਨਾ ਹੋ ਸਕੇ, ਪਰ ਜਦ ਆਪ ਦਾ ਐਡਰੈਸ ਪੜ੍ਹ ਕੇ ਸੁਣਾਇਆ ਗਿਆ ਤਾਂ ਲੋਕਾਂ ਨੇ ਪੰਡਤ ਜੀ ਨੂੰ ਬਹੁਤ ਸਲਾਹਿਆ। ਇਸ ਸਾਲ ਮੌਲਾਨਾ ਮੁਹੰਮਦ ਅਲੀ ਕਾਂਗਰਸ ਦੇ ਪ੍ਰਧਾਨ ਚੁਣੇ ਗਏ ਸਨ। ਉਹਨਾਂ ਦੇ ਕਹਿਣ ਤੇ ਪੰਡਤ ਜਵਾਹਰ ਲਾਲ ਜੀ ਨੂੰ ਕਾਂਗਰਸ ਦਾ ਸੈਕ੍ਰੇਟਰੀ ਬਣਾ ਦਿਤਾ ਗਿਆ।

੧੯੨੯ ਵਿਚ ਗੰਗਾ ਦੇ ਕੰਢੇ ਕੁੰਭ ਦਾ ਮੇਲਾ ਹੋਇਆ। ਸਰਕਾਰ ਵਲੋਂ ਇਹ ਹੁਕਮ ਕਢਿਆ ਗਿਆ ਕਿ ਕੋਈ ਆਦਮੀ ਤ੍ਰਿਬੇਣੀ ਦੇ ਅਸਥਾਨ ਤੇ ਅਸ਼ਨਾਨ ਨਾ ਕਰੇ। ਪੰਡਤ ਜਵਾਹਰ ਲਾਲ ਜੀ ਨੂੰ ਭਾਵੇਂ ਮਜ਼ਹਬ ਵਿਚ ਕੋਈ ਵਿਸ਼ਵਾਸ ਨਹੀਂ ਸੀ ਤਾਂ ਵੀ ਉਹਨਾਂ ਨੇ ਪੰਡਤ ਮਦਨ ਮੋਹਨ ਮਾਲਵੀਆ ਨਾਲ ਮਿਲ ਕੇ ਇਸ ਹੁਕਮ ਨੂੰ ਸਤਿਆਗ੍ਰਹਿ ਕਰ

ਕੇ ਤੋੜਿਆ ਤੇ ਮਨਸੂਖ ਕਰਵਾ ਦਿਤਾ। ੧੯੨੪ ਵਿਚ ਜਦ ਗਾਂਧੀ ਜੀ ਸਖ਼ਤ ਬਿਮਾਰੀ ਦੇ ਪਿਛੋਂ ਰਾਜ਼ੀ ਹੋਏ ਤਾਂ ਗਾਂਧੀ ਜੀ ਨੂੰ ਕਾਂਗਰਸ ਦਾ ਪ੍ਰਧਾਨ ਚੁਣਿਆ ਗਿਆ ਤੇ ਪੰਡਤ ਜਵਾਹਰ ਲਾਲ ਜੀ ਫਿਰ ਸੈਕ੍ਰੇਟਰੀ ਚੁਣੇ ਗਏ। ੧੯੨੫ ਵਿਚ ਆਪ ਨੇ ਅਲਾਹਬਾਦ ਦੀ ਮਿਉਨਿਸੀਪਲ ਕਮੇਟੀ ਦੀ ਪ੍ਰਧਾਨਗੀ ਤੋਂ ਅਸਤੀਫਾ ਦੇ ਦਿਤਾ। ਇਸ ਸਾਲ ਉਨ੍ਹਾਂ ਦੀ ਸੁਪੱਤਨੀ ਕਮਲਾ ਦੇਵੀ ਬਹੁਤ ਬੀਮਾਰ ਹੋ ਗਈ ਡਾਕਟਰਾਂ ਦੇ ਕਹਿਣ ਤੇ ਪੰਡਤ ਜਵਾਹਰ ਲਾਲ ਜੀ ਕਮਲਾ ਨੂੰ ਨਾਲ ਲੈ ਕੇ ਯੂਰਪ ਚਲੇ ਗਏ। ੧੯੨੭ ਵਿਚ ਜਦ ਬ੍ਰਸੱਲਜ਼ ਦੇ ਅਸਥਾਨ ਤੇ ਪਛੜੀਆਂ ਕੌਮਾਂ ਦੀ ਕਾਨਫ਼ਰੰਸ ਹੋਈ ਤਾਂ ਪੰਡਤ ਜੀ ਇਸ ਵਿਚ ਕਾਂਗਰਸ ਤੋਂ ਆਗਿਆ ਲੈ ਕੇ ਹਿੰਦੁਸਤਾਨ ਦੇ ਪ੍ਰਤੀਨਿਧ ਦੇ ਤੌਰ ਤੇ ਸ਼ਾਮਲ ਹੋਏ। ਇਸੇ ਸਾਲ ਪੰਡਤ ਜੀ ਪਰਵਾਰ ਸਮੇਤ ਰੂਸ ਦੀ ਰਾਜਧਾਨੀ ਮਾਸਕੋ ਵਿਚ ਗਏ। ਇਸ ਵੇਲੇ ਰੂਸੀ ਇਨਕਲਾਬ ਦੀ ਦਸਵੀਂ ਸਾਲਗ੍ਰਹਿ ਮਨਾਈ ਜਾ ਰਹੀ ਸੀ। ਯੂਰਪ ਤੋਂ ਸਿਧੇ ਪੰਡਤ ਜੀ ਮਦਰਾਸ ਪੁਜੇ, ਜਿਥੇ ਕਾਂਗਰਸ ਦਾ ਸਮਾਗਮ ਹੋ ਰਿਹਾ ਸੀ। ਇਸ ਸਮਾਗਮ ਦੀ ਪ੍ਰਧਾਨਗੀ ਡਾਕਟਰ ਅਨਸਾਰੀ ਨੇ ਕੀਤੀ ਤੇ ਇਸ ਸਾਲ ਭੀ ਪੰਡਤ ਜੀ ਨੂੰ ਕਾਂਗਰਸ ਦਾ ਸੈਕ੍ਰੇਟਰੀ ਨਿਯਤ ਕੀਤਾ ਗਿਆ।

੧੯੨੮ ਵਿਚ ਪੰਡਤ ਜੀ ਨਹਿਰੂ ਕਮੇਟੀ ਦੇ ਸੈਕ੍ਰੇਟਰੀ ਬਣਾਏ ਗਏ। ਇਸ ਕਮੇਟੀ ਦਾ ਕੰਮ ਹਿੰਦੁਸਤਾਨ ਲਈ ਰਾਜ ਬਣਤਰ ਦਾ ਖਰੜਾ ਤਿਆਰ ਕਰਨਾ ਸੀ।

ਇਹ ਕਮੇਟੀ ਹਿੰਦੁਸਤਾਨ ਦੀ 'ਸਰਬ ਪਾਰਟੀ ਕਾਨਫ਼ਰੰਸ' ਵਲੋਂ ਨਿਯਤ ਕੀਤੀ ਗਈ ਸੀ। ਚੂੰਕਿ ਕਮੇਟੀ ਨੌ-ਅਬਾਦੀਆਂ ਵਾਲੇ ਦਰਜੇ ਉਤੇ ਹੀ ਰਾਜ਼ੀ ਹੋ ਗਈ, ਇਸ ਲਈ ਪੰਡਤ ਜਵਾਹਰ ਲਾਲ ਨੇ ਕਾਂਗਰਸ ਦੇ ਸਾਰੇ ਅਹੁਦਿਆਂ ਤੋਂ ਅਸਤੀਫ਼ਾ ਦੇ ਦਿੱਤਾ ਤੇ ਆਪ ਨੇ ਸ੍ਰੀ ਯੁਤ ਸੁਭਾਸ ਚੰਦਰ ਬੋਸ ਨਾਲ ਮਿਲ ਕੇ 'ਪੂਰਨ ਸ੍ਵਰਾਜ ਲੀਗ' ਕਾਇਮ ਕਰ ਲਈ। ਇਸੇ ਸਾਲ ਜਦ ਸਾਈਮਨ ਕਮਿਸ਼ਨ ਲਖਨਊ ਪੁਜਾ ਤਾਂ ਪੰਡਤ ਜਵਾਹਰ ਲਾਲ ਨੇ ਉਸ ਜਲੂਸ ਦੀ ਅਗਵਾਈ ਕੀਤੀ ਜੋ ਕਮਿਸ਼ਨ ਦੇ ਬਾਈਕਾਟ ਕਰਨ ਲਈ ਕਢਿਆ ਗਿਆ ਸੀ। ਅਗਵਾਈ ਕਰਦਿਆਂ ਦੋ ਵਾਰ ਆਪ ਨੇ ਪੁਲਸ ਦੀਆਂ ਲਾਠੀਆਂ ਭੀ ਖਾਧੀਆਂ।

੧੯੨੮ ਵਿਚ ਕਾਂਗਰਸ ਦਾ ਸਮਾਗਮ ਕਲਕੱਤੇ ਵਿਚ ਹੋਇਆ। ਪੰਡਤ ਮੋਤੀ ਲਾਲ ਜੀ ਇਸ ਸਮਾਗਮ ਦੇ ਪ੍ਰਧਾਨ ਬਣਾਏ ਗਏ। ਆਪ ਨੇ ਉਥੇ ਐਲਾਨ ਕਰ ਦਿਤਾ ਕਿ ਜੇ ਕਾਂਗਰਸ ਨੇ ਨਹਿਰੂ ਕਮੇਟੀ ਦੀ ਰਪੋਟ ਰਦ ਕਰ ਦਿਤੀ ਤਾਂ ਉਹ ਪ੍ਰਧਾਨਗੀ ਦੇ ਪਦ ਨੂੰ ਛਡ ਦੇਣਗੇ। ਪਰ ਅੰਤ ਨੂੰ 'ਪੂਰਨ ਸ੍ਵਰਾਜ ਲੀਗ' ਨਾਲ ਆਪ ਦਾ ਸਮਝੌਤਾ ਹੋ ਗਿਆ ਤੇ ਇਹ ਫੈਸਲਾ ਹੋਇਆ ਕਿ ਜੇ ਸਰਕਾਰ ਇਕ ਸਾਲ ਦੇ ਅੰਦਰ ਅੰਦਰ ਹਿੰਦੁਸਤਾਨ ਨੂੰ ਦਰਜਾ ਨੌਅਬਾਦੀ ਦੇ ਦੇਵੇ ਤਾਂ ਚੰਗਾ, ਨਹੀਂ ਤਾਂ ਕਾਂਗਰਸ ਸਰਕਾਰ ਕੋਲੋਂ ਪੂਰਨ ਸ੍ਵਰਾਜ ਦੀ ਮੰਗ ਕਰੇ ਅਤੇ ਇਸ ਗੱਲ ਨੂੰ ਸਿਰੇ ਚੜ੍ਹਾਣ ਦੀ ਖਾਤਰ ਕੋਈ ਜ਼ੋਰਦਾਰ ਅੰਦੋਲਨ ਜਾਰੀ ਕਰੇ। ਸਰਕਾਰ

ਨੇ ਕਾਂਗਰਸ ਦੀ ਮੰਗ ਪੂਰੀ ਨਾ ਕੀਤੀ। ੧੯੨੯ ਵਿਚ ਲਾਹੌਰ ਵਿਖੇ ਰਾਵੀ ਦੇ ਕੰਢੇ ਕਾਂਗਰਸ ਦਾ ਸਮਾਗਮ ਹੋਇਆ ਤੇ ਸਾਰੇ ਸੂਬਿਆਂ ਵਲੋਂ ਗਾਂਧੀ ਜੀ ਨੂੰ ਕਾਂਗਰਸ ਦਾ ਪ੍ਰਧਾਨ ਬਨਾਣ ਤੇ ਜ਼ੋਰ ਦਿੱਤਾ ਗਿਆ। ਗਾਂਧੀ ਜੀ ਦੇ ਕਹਿਣ ਤੇ ਪੰਡਤ ਜਵਾਹਰ ਲਾਲ ਨਹਿਰੂ ਨੂੰ ਪ੍ਰਧਾਨ ਬਣਾਇਆ ਗਿਆ ਤੇ ਇਸ ਤਰ੍ਹਾਂ ਪਿਉ ਦੇ ਪਿਛੋਂ ਪੁਤਰ ਕਾਂਗਰਸ ਦਾ ਪ੍ਰਧਾਨ ਬਣਿਆ। ਲਾਹੌਰ ਦੇ ਸਮਾਗਮ ਵਿਚ ਕਾਂਗਰਸ ਵਲੋਂ ਪੂਰਨ ਸ੍ਵਰਾਜ ਦੀ ਮੰਗ ਕੀਤੀ ਗਈ। ਇਸੇ ਸਾਲ ਪੰਡਤ ਜੀ 'ਆਲ ਇੰਡੀਆ ਟ੍ਰੇਡ ਯੂਨੀਅਨ ਕਾਂਗਰਸ' ਦੇ ਪ੍ਰਧਾਨ ਚੁਣੇ ਗਏ। ਪੰਡਤ ਜੀ ਦੀ ਦਿਲੀ ਖਾਹਿਸ਼ ਸੀ ਕਿ 'ਟ੍ਰੇਡ ਯੂਨੀਅਨ ਕਾਂਗਰਸ' ਦੀ ਤਰ੍ਹਾਂ 'ਇੰਡੀਅਨ ਨੈਸ਼ਨਲ ਕਾਂਗਰਸ' ਵੀ ਸਾਂਝੀਵਾਲਤਾ ਦੇ ਅਸੂਲ ਦੀ ਹਾਮੀ ਬਣ ਜਾਵੇ। ਨੈਸ਼ਨਲ ਕਾਂਗਰਸ ਦੇ ਫੈਸਲੇ ਅਨੁਸਾਰ ਸਾਰੇ ਦੇਸ਼ ਵਿਚ ੨੬ ਜਨਵਰੀ ਨੂੰ 'ਸੁਤੰਤ੍ਰਤਾ ਦਿਵਸ' ਮਨਾਇਆ ਗਿਆ! ਕਈ ਥਾਵਾਂ ਤੇ ਫੜੋ ਫੜੀ ਵੀ ਹੋਈ। ਕੁਝ ਸਮੇਂ ਪਿਛੋਂ ਗਾਂਧੀ ਜੀ ਨੇ ਲਿਮਕ ਦਾ ਕਾਨੂੰਨ ਤੋੜਨ ਲਈ ਸਤਿਆਗ੍ਰਹਿ ਸ਼ੁਰੂ ਕਰ ਦਿੱਤਾ। ੧੪ ਅਪ੍ਰੈਲ ਨੂੰ ਜਦ ਪੰਡਤ ਜੀ ਸੀ. ਪੀ. ਵਿਚ ਹੋਣ ਵਾਲੀ ਇਕ ਕਾਨਫ੍ਰੰਸ ਤੇ ਜਾ ਰਹੇ ਸਨ ਤਾਂ ਆਪ ਨੂੰ ਗ੍ਰਿਫ਼ਤਾਰ ਕਰ ਕੇ ਛੇ ਮਹੀਨੇ ਦੀ ਸਜ਼ਾ ਸੁਣਾ ਦਿਤੀ ਗਈ। ਇਹ ਦੇਖ ਕੇ ਪੰਡਤ ਜੀ ਦਾ ਲਗ ਪਗ ਸਾਰਾ ਪਰਵਾਰ ਲਿਮਕ ਕਾਨੂੰਨ ਤੋੜ ਕੇ ਜੇਲ ਵਿਚ ਪੁਜ ਗਿਆ।

ਜਦ ਪੰਡਤ ਜੀ ਕੈਦ ਕਟ ਕੇ ਬਾਹਰ ਆਏ ਤਾਂ ਅੱਠਾਂ ਦਿਨਾਂ ਪਿਛੋਂ ਆਪ ਨੂੰ ਏਸ ਦੋਸ਼ ਵਿਚ ਫਿਰ ਫੜ ਲਿਆ ਗਿਆ ਕਿ ਆਪ ਲੋਕਾਂ ਵਿਚ ਸਰਕਾਰੀ ਟੈਕਸ ਨਾ ਦੇਣ ਦਾ ਪ੍ਰਚਾਰ ਕਰ ਰਹੇ ਹਨ। ਇਸ ਦੋਸ਼ ਵਿਚ ਆਪ ਨੂੰ ਦੋ ਸਾਲ ਕੈਦ ਦੀ ਸਜ਼ਾ ਹੋਈ, ਪਰ ਥੋੜੇ ਜਿਹੇ ਮਹੀਨਿਆਂ ਪਿਛੋਂ ਪੰਡਤ ਮੋਤੀ ਲਾਲ ਦੇ ਬਿਮਾਰ ਹੋ ਜਾਣ ਤੇ ਆਪ ਨੂੰ ਰਿਹਾ ਕਰ ਦਿਤਾ ਗਿਆ। ੬ ਫਰਵਰੀ ੧੯੩੭ ਨੂੰ ਪੰਡਤ ਮੋਤੀ ਲਾਲ ਜੀ ਚੜ੍ਹਾਈ ਕਰ ਗਏ।

ਜਦ ਗਾਂਧੀ ਜੀ ਗੋਲਮੇਜ਼ ਕਾਨਫ਼ਰੰਸ ਤੋਂ ਨਿਸਫਲ ਮੁੜ ਕੇ ਵਾਪਸ ਆ ਗਏ ਤਾਂ ਪੰਡਤ ਜਵਾਹਰ ਲਾਲ ਜੀ ਉਹਨਾਂ ਨੂੰ ਮਿਲਨ ਲਈ ਗਏ। ਸਰਕਾਰ ਨੇ ਆਪ ਨੂੰ ਫਿਰ ਗ੍ਰਿਫ਼ਤਾਰ ਕਰ ਲਿਆ ਤੇ ਦੋ ਸਾਲ ਕੈਦ ਦੀ ਸਜ਼ਾ ਦੇ ਦਿਤੀ। ੩੦ ਅਗਸਤ ੧੯੩੨ ਦੇ ਦਿਨ ਆਪ ਨੂੰ ਰਿਹਾ ਕਰ ਦਿਤਾ ਗਿਆ, ਪਰ ਕੁਝ ਮਹੀਨਿਆਂ ਪਿਛੋਂ ਫਿਰ ਫੜ ਲਿਆ ਗਿਆ। ਉਧਰ ਕਮਲਾ ਦੇਵੀ ਦੀ ਸਿਹਤ ਖਰਾਬ ਹੋ ਗਈ ਸੀ। ਇਸ ਲਈ ਉਸ ਨੂੰ ਜਰਮਨੀ ਭੇਜਿਆ ਗਿਆ। ਕੁਝ ਚਿਰ ਪਿਛੋਂ ਹਕੂਮਤ ਨੇ ਪੰਡਤ ਜੀ ਨੂੰ ਰਿਹਾ ਕਰ ਦਿਤਾ ਤਾਂ ਜੋ ਉਹ ਜਰਮਨੀ ਵਿਚ ਜਾ ਕੇ ਆਪਣੀ ਬੀਮਾਰ ਵਹੁਟੀ ਦੀ ਸੇਵਾ ਕਰ ਸਕਣ। ੨੮ ਫਰਵਰੀ ੧੯੩੬ ਨੂੰ ਕਮਲਾ ਨਹਿਰੂ ਚਲਾਣਾ ਕਰ ਗਈ। ਯੂਰਪ ਤੋਂ ਵਾਪਸ ਆਉਣ ਤੋਂ ਪਿਛੋਂ ਪੰਡਤ ਜੀ ਨੂੰ ਦੂਜੀ ਵਾਰੀ ਕਾਂਗਰਸ ਦਾ ਪ੍ਰਧਾਨ ਚੁਣਿਆ ਗਿਆ। ਅਗਲੇ ਸਾਲ ਫਿਰ ਤੀਜੀ ਵਾਰ ਆਪ ਫ਼ੈਜ਼

ਪੁਰ ਵਿਚ ਹੋਣ ਵਾਲੇ ਸਮਾਗਮ ਦੇ ਪ੍ਰਧਾਨ ਨਿਯਤ ਹੋਏ। ੧੯੩੮ ਵਿਚ ਇਕ ਵਾਰ ਫਿਰ ਪੰਡਤ ਜੀ ਦਾ ਨਾਉਂ ਕਾਂਗਰਸ ਦੀ ਪ੍ਰਧਾਨਗੀ ਲਈ ਪੇਸ਼ ਹੋਇਆ, ਪਰ ਇਸ ਵਾਰ ਉਹਨਾਂ ਆਪਣਾ ਨਾਉਂ ਵਾਪਸ ਲੈ ਲਿਆ ਤੇ ਸੁਭਾਸ਼ ਚੰਦਰ ਬੋਸ ਨੂੰ ਪ੍ਰਧਾਨ ਬਣ ਜਾਣ ਦਿਤਾ।

ਜਦ ੧੯੩੫ ਦੇ ਐਕਟ ਦੇ ਅਨੁਸਾਰ ਨਵੀਆਂ ਚੋਣਾਂ ਹੋ ਚੁਕੀਆਂ ਤੇ ਕਾਂਗਰਸ ਨੇ ਕਈ ਸੂਬਿਆਂ ਵਿਚ ਆਪਣੀਆਂ ਗੌਰਮਿੰਟਾਂ ਬਣਾ ਲਈਆਂ ਤਾਂ ਅਗਲੇ ਸਾਲ ਸੁਭਾਸ ਤੇ ਡਾਕਟਰ ਪਤਾਭੀ ਸੀਤਾਰਾਮੱਈਆ ਦੇ ਵਿਚਕਾਰ ਕਾਂਗਰਸ ਦੀ ਪ੍ਰਧਾਨਗੀ ਲਈ ਮੁਕਾਬਲਾ ਹੋਇਆ। ਵਡੇ ਵਡੇ ਕਾਂਗਰਸੀ ਲੀਡਰ ਸੁਭਾਸ ਦੇ ਵਿਰੁਧ ਸਨ, ਪਰ ਫਿਰ ਵੀ ਸੁਭਾਸ ਬੋਸ ਇਹ ਚੋਣ ਜਿਤ ਗਏ। ਪੰਡਤ ਜਵਾਹਰ ਲਾਲ ਜੀ ਸੁਭਾਸ਼ ਚੰਦਰ ਬੋਸ ਦੇ ਪ੍ਰੋਗਰਾਮ ਨੂੰ ਪਸੰਦ ਨਹੀਂ ਕਰਦੇ ਸਨ। ਪੰਡਤ ਜੀ ਨੇ ਆਪਣੇ ਆਪ ਨੂੰ ਗਾਂਧੀ ਭਗਤਾਂ ਨਾਲ ਮਿਲਾ ਲਿਆ। ਜਦ ਸੁਭਾਸ਼ ਬੋਸ ਨੂੰ ਚੋਣ ਤੋਂ ਪਿਛੋਂ ਕਾਂਗਰਸੀ ਲੀਡਰਾਂ ਦਾ ਮਿਲਵਰਤਨ ਨਾ ਮਿਲਿਆ ਤਾਂ ਉਸ ਨੇ ਕਾਂਗਰਸ ਦੀ ਪ੍ਰਧਾਨਗੀ ਤੋਂ ਅਸਤੀਫ਼ਾ ਦੇ ਦਿਤਾ।

ਜੁਲਾਈ ੧੯੩੯ ਵਿਚ ਪੰਡਤ ਜਵਾਹਰ ਲਾਲ ਜੀ ਹਿੰਦੁਸਤਾਨ ਵਲੋਂ ਲੰਕਾ ਗਏ ਤਾਂ ਜੋ ਲੰਕਾ ਵਿਚ ਰਹਿ ਰਹੇ ਹਿੰਦੁਸਤਾਨੀਆਂ ਦੀਆਂ ਸ਼ਕਾਇਤਾਂ ਦਾ ਇਲਾਜ ਕੀਤਾ ਜਾਵੇ। ਇਸ ਮਾਮਲੇ ਵਿਚ ਆਪ ਨੂੰ ਕਾਫੀ ਸਫਲਤਾ ਪ੍ਰਾਪਤ ਹੋਈ। ਇਸੇ ਸਾਲ ਪੰਡਤ ਜੀ ਚੀਨ ਵੀ ਗਏ ਤੇ ਉਥੋਂ ਦੇ ਲੋਕਾਂ ਨੂੰ

ਆਪ ਨੇ ਦਸਿਆ ਕਿ ਹਿੰਦੁਸਤਾਨ ਦੇ ਲੋਕਾਂ ਦੀ ਹਮਦਰਦੀ ਜਾਪਾਨ ਦੇ ਵਿਰੁਧ ਤੇ ਚੀਨ ਦੇ ਹਕ ਵਿਚ ਹੈ। ਆਪ ਦੀ ਪ੍ਰੇਰਨਾ ਤੇ ਕਾਂਗਰਸ ਨੇ ਚੀਨ ਵਿਚ ਇਕ ਮੈਡੀਕਲ ਮਿਸ਼ਨ ਭੇਜਿਆ। ਇਸੇ ਸਾਲ ਸਤੰਬਰ ਦੇ ਮਹੀਨੇ ਯੂਰਪ ਵਿਚ ਦੂਜਾ ਸੰਸਾਰ ਜੁਧ ਛਿੜ ਪਿਆ। ਹਿੰਦ ਸਰਕਾਰ ਵਲੋਂ ਬਰਤਾਨੀਆਂ ਦੇ ਨਾਲ ਹਿੰਦੁਸਤਾਨ ਨੂੰ ਵੀ ਇਸ ਜੁਧ ਵਿਚ ਸ਼ਾਮਲ ਕੀਤਾ ਗਿਆ। ਕਾਂਗਰਸ ਨੇ ਸ਼ਕਾਇਤ ਕੀਤੀ ਕਿ ਇਸ ਮਾਮਲੇ ਵਿਚ ਹਿੰਦੁਸਤਾਨੀਆਂ ਨੂੰ ਨਹੀਂ ਪਛਿਆ ਗਿਆ। ਜਿਸ ਜਿਸ ਸੂਬੇ ਵਿਚ ਕਾਂਗਰਸੀ ਗੌਰਮਿੰਟਾਂ ਕਾਇਮ ਸਨ ਉਹਨਾਂ ਨੇ ਅਸਤੀਫ਼ੇ ਦੇ ਦਿਤੇ। ਇਸ ਫੈਸਲੇ ਵਿਚ ਪੰਡਤ ਜਵਾਹਰ ਲਾਲ ਨਹਿਰੂ ਦਾ ਬਹੁਤ ਜ਼ਿਆਦਾ ਹਥ ਸੀ।

ਕੁਝ ਚਿਰ ਪਿਛੋਂ ਗਾਂਧੀ ਜੀ ਨੇ ਚੋਣਵੇਂ ਸਤਿਆਗ੍ਰਹੀਆਂ ਨੂੰ ਆਗਿਆ ਦਿਤੀ ਕਿ ਉਹ ਸਰਕਾਰ ਦੀ ਯੁਧ ਨੀਤੀ ਵਿਰੁਧ ਸਤਿਆਗ੍ਰਹਿ ਅਰੰਭ ਕਰ ਦੇਣ। ਥੋੜੇ ਦਿਨਾਂ ਪਿਛੋਂ ਹੀ ਪੰਡਤ ਜਵਾਹਰ ਲਾਲ ਜੀ ਨੂੰ ਇਸੇ ਸਬੰਧ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਉਹਨਾਂ ਨੂੰ ਗੋਰਖਪੁਰ ਲਿਜਾਇਆ ਗਿਆ। ਅਦਾਲਤ ਨੇ ਆਪ ਨੂੰ ਚਾਰ ਸਾਲ ਸਖ਼ਤ ਕੈਦ ਦੀ ਸਜ਼ਾ ਦਿਤੀ। ਅਦਾਲਤ ਵਿਚ ਬਿਆਨ ਦਿੰਦਿਆਂ ਹੋਇਆਂ ਪੰਡਤ ਜੀ ਨੇ ਕਿਹਾ ਕਿ ਉਹਨਾਂ ਦਾ ਪੇਸ਼ਾ ਬਾਗੀਆਨਾ ਤਕਰੀਰਾਂ ਕਰਨ ਦਾ ਹੈ। ਜਦ ਸਤਿਆਗ੍ਰਹਿ ਦੀ ਲਹਿਰ ਢਿਲੀ ਪੈ ਗਈ ਤਾਂ ਗਾਂਧੀ ਜੀ ਨੇ ਲਹਿਰ ਨੂੰ ਬੰਦ ਕਰ ਦਿਤਾ ਤੇ ਉਧਰੋਂ ਸਰਕਾਰ ਨੇ ਸਾਰੇ ਕੈਦੀ ਛਡ ਦਿਤੇ, ਜਿਹਨਾਂ ਦੇ ਨਾਲ ਹੀ

ਜਵਾਹਰ ਲਾਲ ਜੀ ਵੀ ਰਿਹਾ ਹੋ ਗਏ। ਜੁਧ ਸਮੇਂ ਜਦ ਚੀਨ ਦਾ ਮਸ਼ਹੂਰ ਰਾਸ਼ਟਰਵਾਦੀ ਆਗੂ ਚਿਆਂਗ ਕਾਈ ਸ਼ੇਕ ਹਿੰਦੁਸਤਾਨ ਆਇਆ ਤਾਂ ਉਸ ਨੇ ਪੰਡਤ ਜੀ ਨਾਲ ਬੜੀਆਂ ਲੰਮੀਆਂ ਲੰਮੀਆਂ ਮੁਲਾਕਾਤਾਂ ਕੀਤੀਆਂ, ਜਿਨ੍ਹਾਂ ਦਾ ਪੰਡਤ ਜੀ ਤੇ ਬਹੁਤ ਅਸਰ ਹੋਇਆ। ਪੰਡਤ ਜੀ ਦੂਜੇ ਸੰਸਾਰ ਜੁਧ ਸਮੇਂ ਜਾਪਾਨ ਤੇ ਜਰਮਨੀ ਦੀ ਨੀਤੀ ਦੇ ਵਿਰੁਧ ਸਨ। ਲੜਾਈ ਦੇ ਖ਼ਤਮ ਹੋ ਜਾਣ ਤੇ ਬਰਤਾਨੀਆਂ ਦੀ ਹਕੂਮਤ ਨੇ ਕਾਂਗਰਸ ਨਾਲ ਸੁਲਹ ਕਰ ਲਈ ਅਤੇ ਇਥੇ ਆਰਜ਼ੀ ਕੌਮੀ ਹਕੂਮਤ ਕਾਇਮ ਕਰ ਦਿਤੀ ਜਿਸ ਦੀ ਅਗਵਾਈ ਆਪ ਦੇ ਹਥ ਵਿਚ ਦੇ ਦਿਤੀ ਗਈ। ਇਕ ਤਰੀਕੇ ਨਾਲ ਆਪ ਨੂੰ ਨਵੇਂ ਹਿੰਦ ਦਾ ਪਹਿਲਾ ਪ੍ਰਧਾਨ ਮੰਤਰੀ ਬਣਾਇਆ ਗਿਆ।

੧੯੪੭ ਵਿਚ ਹਿੰਦ ਅਾਜ਼ਾਦ ਹੋ ਗਿਆ ਅਤੇ ਪੰਡਤ ਜੀ ਨੂੰ ਮੁੜ ਪ੍ਰਧਾਨ ਮੰਤਰੀ ਬਣਾ ਦਿਤਾ ਗਿਆ ਹੈ। ਆਪ ਦੀ ਅਗਵਾਈ ਹੇਠ ਹਿੰਦ ਉਨਤੀ ਦੀ ਰਾਹ ਉਤੇ ਤੁਰ ਪਿਆ ਹੈ। ਆਪ ਅੰਤ੍ਰ ਰਾਸ਼ਟਰੀ ਮਾਮਲਿਆਂ ਵਿਚ ਹਿੰਦ ਨੂੰ ਆਜ਼ਾਦ ਰਖਣ ਦੇ ਹਕ ਵਿਚ ਹਨ। ਪੰਡਤ ਜੀ ਨੇ ਥੋੜੇ ਜਿਹੇ ਸਮੇਂ ਵਿਚ ਹੀ ਹਿੰਦ ਦੀਆਂ ਕਈ ਔਕੜਾਂ ਉਤੇ ਕਾਬੂ ਪਾ ਲਿਆ ਹੈ ਤੇ ਆਪ ਨੇ ਇਸ ਵੇਲੇ ਸਾਰਾ ਦੇਸ਼ ਇਕ ਮੁਠ ਕਰ ਦਿਤਾ ਹੈ।

—o—

# ਮੁਹੰਮਦ ਅਲੀ ਜਿਨਾਹ

ਮੁਹੰਮਦ ਅਲੀ ਜਿਨਾਹ ੧੮੭੬ ਵਿਚ ਕਰਾਚੀ ਦੇ ਇਕ ਉਘੇ ਖੋਜਾ ਘਰਾਣੇ ਵਿਚ ਪੈਦਾ ਹੋਏ। ਆਪ ਆਪਣੇ ਮਾਤਾ ਪਿਤਾ ਦੇ ਪਹਿਲੇ ਪੁਤਰ ਸਨ। ਆਪ ਦੇ ਪਿਤਾ ਇਕ ਬੜੇ ਭਾਰੀ ਬਪਾਰੀ ਸਨ, ਪਰ ਉਹਨਾਂ ਨੇ ਆਪਣੇ ਪੁਤਰ ਮੁਹੰਮਦ ਅਲੀ ਨੂੰ ਵਪਾਰ ਦੀ ਥਾਂ ਵਿਦਿਆ ਵਲ ਲਗਾ ਦਿਤਾ। ਜਿਨਾਹ ਨੇ ਮੁਢਲੀ ਵਿਦਿਆ ਕਰਾਚੀ ਵਿਚ ਪ੍ਰਾਪਤ ਕੀਤੀ। ਸੋਲਾਂ ਸਾਲਾਂ ਦੀ ਉਮਰ ਵਿਚ ਆਪ ਨੂੰ ਵਲਾਇਤ ਭੇਜ ਦਿਤਾ ਗਿਆ। ਵਲਾਇਤ ਵਿਚ ਆਪ ਨੇ ਹਿੰਦੁਸਤਾਨ ਦੇ ਬਜ਼ੁਰਗ ਪਾਰਸੀ ਲੀਡਰ ਦਾਦਾਭਾਈ ਨਾਰੋ ਜੀ ਨਾਲ ਮੇਲ ਜੋਲ ਪੈਦਾ ਕਰ ਲਿਆ। ਦਾਦਾ ਭਾਈ ਨੇ ਇਕ ਨਜ਼ਰੇ ਹੀ ਤਾੜ ਲਿਆ ਕਿ ਇਹ ਮੁਸਲਮਾਨ ਮੁੰਡਾ ਬੜਾ ਸਿਆਣਾ ਤੇ ਸਮਝ ਵਾਲਾ ਹੈ ਤੇ ਇਹ ਇਕ ਦਿਨ ਹਿੰਦੁਸਤਾਨ ਦੇ ਰਾਜਸੀ ਭਵਿਖਤ ਤੇ ਭਾਰੀ ਅਸਰ ਪਾਵੇਗਾ। ਮੁਹੰਮਦ ਅਲੀ ਜੀ ੧੮੯੬ ਵਿਚ ਵਲਾਇਤ ਵਿਚੋਂ ਬਰਿਸਟਰੀ ਦਾ ਇਮਤਿਹਾਨ ਪਾਸ ਕਰ ਕੇ ਹਿੰਦੁਸਤਾਨ ਨੂੰ ਪਰਤ ਆਏ।

ਇਥੇ ਆਇਆਂ ਆਪ ਨੂੰ ਹਾਲੇ ਥੋੜਾ ਹੀ ਚਿਰ ਹੋਇਆ ਸੀ ਕਿ ਬਹੁਤ ਸਾਰੇ ਘਾਟੇ ਪੈਣ ਤੇ ਉਹਨਾਂ ਦੇ ਪਿਤਾ ਦਾ ਵਪਾਰ ਬਿਲਕੁਲ ਬੰਦ ਹੋ ਗਿਆ। ਹੁਣ ਤਕ ਜਿਨਾਹ ਜੀ



ਮੁਹੰਮਦ ਅਲੀ ਜਿਨਾਹ

ਮਾਇਆ ਦੇ ਜ਼ੋਰ ਨਾਲ ਬੜਾ ਸੁਖੈਨ ਜੀਵਨ ਗੁਜ਼ਾਰਦੇ ਰਹੇ ਸਨ ਤੇ ਵਧੀਆ ਤੋਂ ਵਧੀਆ ਵਿਦਿਆ ਪਰਾਪਤ ਕਰ ਬੈਠੇ ਸਨ। ਗ਼ਰੀਬੀ ਆਉਣ ਤੇ ਜਿਨਾਹ ਸਾਹਿਬ ਨੇ ਹੌਂਸਲਾ ਨਾ ਛਡਿਆ ਤੇ ਆਪਣੇ ਪਿਤਾ ਦੇ ਕਸ਼ਟ ਕਟਣ ਲਈ ਉਹ ਮਰਦਾਂ ਦੀ ਤਰ੍ਹਾਂ ਮੈਦਾਨ ਵਿਚ ਨਿਕਲ ਪਏ।

੧੯੯੭ ਵਿਚ ਜਿਨਾਹ ਜੀ ਬੰਬਈ ਵਿਚ ਵਕਾਲਤ ਕਰਨ ਲਗੇ। ਉਹਨਾਂ ਨੂੰ ਹਰ ਮੈਦਾਨ ਵਿਚ ਫਤ੍ਹੇ ਪ੍ਰਾਪਤ ਹੋਣ ਲਗੀ ਤੇ ਆਪ ਦੀ ਵਕਾਲਤ ਬਹੁਤ ਚਮਕ ਉਠੀ। ਇਥੋਂ ਤਕ ਕਿ ਕੁਝ ਚਿਰਾਂ ਪਿਛੋਂ ਆਪ ਨੂੰ ਹਿੰਦੁਸਤਾਨ ਦੇ ਸਿਰ ਕਢਵੇਂ ਵਕੀਲਾਂ ਵਿਚੋਂ ਗਿਣਿਆ ਜਾਣ ਲਗਾ।ਅਦਾਲਤਾਂ ਵਿਚ ਆਪ ਦੀਆਂ ਦਲੀਲਾਂ ਹਰ ਇਕ ਸੁਣਨ ਵਾਲੇ ਦੇ ਦਿਲ ਵਿਚ ਉਤਰ ਜਾਂਦੀਆਂ ਸਨ। ਆਪ ਦੇਖਣ ਨੂੰ ਬੜੇ ਸੋਹਣੇ ਸਨ। ਆਪ ਦੀ ਆਵਾਜ਼ ਦਿਲ-ਖਿਚਵੀਂ ਸੀ ਤੇ ਗਲ ਬੜੀ ਅਸਰ ਵਾਲੀ ਹੁੰਦੀ ਸੀ।ਆਪ ਜਨਤਾ ਵਿਚ ਭੜਕਾਉਣ ਵਾਲੀਆਂ ਤਕਰੀਰਾਂ ਨਹੀਂ ਕਰਦੇ ਸਨ ਤੇ ਬਹੁਤ ਜ਼ੋਰ ਦਲੀਲਾਂ ਉਤੇ ਦਿੰਦੇ ਸਨ। ਦਲੀਲ ਬਾਜ਼ੀ ਵਿਚ ਆਪ ਨੂੰ ਹਰਾਉਣਾ ਇਕ ਅਸੰਭਵ ਜਿਹੀ ਗਲ ਸੀ। ਲਫ਼ਜ਼ੀ ਹੇਰ ਫੇਰ ਵਿਚ ਆਪ ਨੂੰ ਬੜੀ ਨਿਪੁੰਨਤਾ ਪਰਾਪਤ ਸੀ।

ਜਿਨਾਹ ਸਾਹਿਬ ਤੇ ਹਿੰਦੁਸਤਾਨ ਦੇ ਦੋ ਪ੍ਰਸਿਧ ਰਾਜਸੀ ਆਗੂਆਂ ਦਾ ਸਭ ਤੋਂ ਜ਼ਿਆਦਾ ਅਸਰ ਹੋਇਆ। ਅਸੀਂ ਪਹਿਲਾਂ ਹੀ ਦਸ ਚੁਕੇ ਹਾਂ ਕਿ ਦਾਦਾਭਾਈ ਨਾਰੋ ਜੀ ਨੇ ਕਿਸ ਤਰ੍ਹਾਂ ਲੰਡਨ ਵਿਚ ਆਪ ਨੂੰ ਰਾਜਸੀ ਕੰਮ ਵਲ

ਖਿਚ ਲਿਆਂਦਾ ਸੀ। ਦੂਜਾ ਲੀਡਰ ਜਿਸ ਦਾ ਆਪ ਤੇ ਅਸਰ ਹੋਇਆ ਉਹ ਗੋਪਾਲ ਕ੍ਰਿਸ਼ਨ ਗੋਖਲੇ ਸੀ। ਆਪ ਬਹੁਤ ਸਾਰੇ ਮਾਮਲਿਆਂ ਵਿਚ ਗੋਖਲੇ ਦੇ ਪਿਛੇ ਚਲਣ ਦਾ ਯਤਨ ਕਰਦੇ ਸਨ। ਇਕ ਵਾਰ ਤਾਂ ਆਪ ਨੇ ਇਥੋਂ ਤਕ ਕਹਿ ਦਿਤਾ ਕਿ ਉਹ ਮੁਸਲਮਾਨਾਂ ਵਿਚ ਉਹੋ ਪਦਵੀ ਪਰਾਪਤ ਕਰਨੀ ਚਾਹੁੰਦੇ ਹਨ ਜੋ ਗੋਖਲੇ ਨੂੰ ਹਿੰਦੂਆਂ ਵਿਚ ਹੈ।

੧੯੦੬ ਵਿਚ ਜਿਨਾਹ ਸਾਹਿਬ ਵਕਾਲਤ ਦੇ ਨਾਲ ਨਾਲ ਹੀ ਰਾਜਸੀ ਮਾਮਲਿਆਂ ਵਿਚ ਵੀ ਹਿਸਾ ਲੈਣ ਲਗ ਗਏ। ਕੁਝ ਸਮੇਂ ਪਿਛੋਂ ਦਾਦਾ ਭਾਈ ਨਾਰੋ ਜੀ ਨੇ ਆਪ ਨੂੰ ਆਪਣਾ ਪ੍ਰਾਈਵੇਟ ਸੈਕ੍ਰੇਟਰੀ ਨੀਅਤ ਕਰ ਲਿਆ। ਬਦਰੁਦੀਨ ਤਾਇਬ ਜੀ ਤੇ ਫੀਰੋਜ਼ ਸ਼ਾਹ ਮਹਿਤਾ ਦੀ ਵੇਖਾ ਵੇਖੀ ਆਪ ਵੀ ਕਾਂਗਰਸ ਵਿਚ ਸ਼ਾਮਲ ਹੋ ਗਏ। ਜਦ ੧੯੧੦ ਵਿਚ ਅਲਾਹਬਾਦ ਵਿਖੇ ਹਿੰਦੂ ਮੁਸਲਿਮ ਮਿਲਾਪ ਲਈ ਕਾਨਫਰੰਸ ਕੀਤੀ ਗਈ ਤਾਂ ਇਸ ਵਿਚ ਵੀ ਆਪ ਨੇ ਉਘਾ ਹਿਸਾ ਲਿਆ। ੧੯੧੦ ਵਿਚ ਬੰਬਈ ਦੇ ਲੋਕਾਂ ਨੇ ਆਪ ਨੂੰ ਵਾਇਸਰਾਏ ਦੀ ਕਾਨੂੰਨ ਘੜਨੀ ਕੌਂਸਲ ਦਾ ਮੇਂਬਰ ਚੁਣ ਦਿਤਾ। ਕੌਂਸਲ ਵਿਚ ਜਾ ਕੇ ਆਪ ਨੇ ਨਿਡਰ ਤੇ ਨਿਧੜਕ ਹੋਕੇ ਸੁਧਾਰਕ ਤੇ ਵਿਦਿਅਕ ਮਾਮਲਿਆਂ ਵਿਚ ਗੋਖਲੇ ਤੇ ਉਸ ਦੇ ਸਾਥੀਆਂ ਦੀ ਪ੍ਰੋੜ੍ਹਤਾ ਕੀਤੀ। ੧੯੧੩ ਵਿਚ ਆਪ ਨੇ ਕੌਂਸਲ ਵਿਚ ਮੁਸਲਮਾਨਾਂ ਲਈ ਵਕਫ਼ ਬਿਲ ਪੇਸ਼ ਕਰ ਕੇ ਬੜੀ ਹੁਸ਼ਿਆਰੀ ਨਾਲ ਪਾਸ ਕਰਵਾ ਦਿਤਾ। ਇਸ ਦੇ ਨਾਲ ਆਪ ਦੀ ਸ਼ੁਹਰਤ ਨੂੰ ਚਾਰ ਚੰਦ ਲਗ ਗਏ ਤੇ ਦੁਨੀਆ ਨੂੰ ਪਤਾ ਲਗ ਗਿਆ

ਕਿ ਜਿਨਾਹ ਸਾਹਿਬ ਭਾਵੇਂ ਕਟੜ ਫ਼ਿਰਕੂ ਤੇ ਨਿਮਾਜ਼ੀ ਮੁਸਲਮਾਨ ਤਾਂ ਨਹੀਂ, ਪਰ ਉਹ ਮੁਸਲਮਾਨਾਂ ਤੇ ਉਹਨਾਂ ਦੇ ਰਾਜਸੀ ਹਕਾਂ ਦੇ ਧੜੱਲੇਦਾਰ ਰਖਸ਼ਕ ਹਨ।

ਇਸ ਤੋਂ ਕੁਝ ਚਿਰ ਪਿਛੋਂ ਜਿਨਾਹ ਸਾਹਿਬ ੧੯੧੩ ਵਿਚ ਯੂਰਪ ਵਿਚ ਸੈਲ ਸਪਾਟੇ ਲਈ ਚਲੇ ਗਏ। ਜਦ ਆਪ ਵਲਾਇਤ ਪੁਜੇ ਤਾਂ ਆਪ ਨੇ ਉਥੇ ਹਿੰਦੁਸਤਾਨੀ ਵਿਦਿਆਰਥੀਆਂ ਤੇ ਹੋਰ ਹਿੰਦੁਸਤਾਨੀਆਂ ਨੂੰ ਜਥੇਬੰਦ ਕਰ ਦਿਤਾ। ਹੁਣ ਤੋਂ ਹਿੰਦੁਸਤਾਨੀ ਵਿਦਿਆਰਥੀਆਂ ਲਈ ਵਲਾਇਤੀ ਵਿਦਿਅਕ ਆਸ਼ਰਮਾਂ ਵਿਚ ਦਾਖ਼ਲ ਹੋਣਾ ਬਹੁਤ ਸੁਖੱਲਾ ਹੋ ਗਿਆ। ਉਥੋਂ ਹਿੰਦੁਸਤਾਨ ਵਾਪਸ ਆ ਕੇ ਮਈ ੧੯੧੪ ਵਿਚ ਆਪ ਕਾਂਗਰਸ ਡੇਪੂਟੇਸ਼ਨ ਨਾਲ ਫੇਰ ਵਲਾਇਤ ਗਏ, ਤਾਂ ਜੋ ਓਥੇ ਇੰਡੀਆ ਕੌਂਸਲ ਦੇ ਸੁਧਾਰ ਦੀ ਸਕੀਮ ਪੇਸ਼ ਕੀਤੀ ਜਾ ਸਕੇ। ਵਲਾਇਤ ਵਿਚ ਜਾ ਕੇ ਆਪ ਦੀਆਂ ਰਾਜਸੀ ਵਿਚਾਰਾਂ ਨੂੰ ਵਲਾਇਤੀ ਅਖ਼ਬਾਰਾਂ ਵਿਚ ਬੜੀ ਸ਼ਲਾਘਾ ਤੇ ਸਤਿਕਾਰ ਨਾਲ ਵੇਖਿਆ ਗਿਆ। ੧੯੧੬ ਵਿਚ ਆਪ ਇਕ ਵਾਰ ਫੇਰ ਕੇਂਦਰੀ ਕਨੂੰਨ ਘੜਨੀ ਸਭਾ ਦੇ ਮੈਂਬਰ ਚੁਣੇ ਗਏ ਤੇ ਬਹੁਤ ਸਮੇਂ ਤਕ ਕਿਸੇ ਨਾ ਕਿਸੇ ਸ਼ਕਲ ਵਿਚ ਇਸ ਨਾਲ ਸੰਬੰਧਤ ਰਹੇ ਤੇ ਇਸ ਦੇ ਹਰ ਇਕ ਪਾਸ ਕੀਤੇ ਹੋਏ ਉਘੇ ਕਾਨੂੰਨਾਂ ਦੀ ਬਣਤਰ ਵਿਚ ਕੁਝ ਨਾ ਕੁਝ ਜਿਨਾਹ ਸਾਹਿਬ ਦਾ ਹਿਸਾ ਜ਼ਰੂਰ ਹੈ। ਬਹਿਸ ਕਰਨ ਵਿਚ ਆਪ ਬਹੁਤ ਤਕੜੇ ਸਨ। ਆਪਣੀ ਵਿਚਾਰ ਪ੍ਰਗਟ ਕਰਨ ਲਗੇ ਆਪ ਈਮਾਨਦਾਰੀ ਨੂੰ ਹਥੋਂ ਨਹੀਂ ਛਡਦੇ ਸਨ ਤੇ ਨਾ ਹੀ

ਉਹ ਕਿਸੇ ਤੋਂ ਡਰਦੇ ਸਨ। ਜਿਨਾਹ ਸਾਹਿਬ ਨੇ ਕਈ ਵਾਰ ਸਰਕਾਰੀ ਮੈਂਬਰਾਂ ਦੇ ਵਿਰੁਧ ਵੋਟ ਦੇ ਕੇ ਆਪਣੀ ਸੁਤੰਤ੍ਰਤਾ ਤੇ ਨਿਡਰਤਾ ਦਾ ਦੇਸ਼ ਨੂੰ ਪਕਾ ਸਬੂਤ ਦਿਤਾ।

੧੮੫੭ ਦੇ ਗ਼ਦਰ ਦਾ ਵਡਾ ਅਪ੍ਰਾਧੀ ਸਰਕਾਰ ਨੇ ਮੁਸਲਮਾਨਾਂ ਨੂੰ ਗਿਣਿਆ ਸੀ। ਉਸ ਸਮੇਂ ਤੋਂ ਸਰਕਾਰ ਵਲੋਂ ਹਿੰਦੂਆਂ ਤੇ ਮਿਹਰਬਾਨੀਆਂ ਦੀ ਬਾਰਸ਼ ਹੋਣ ਲਗੀ। ਮੁਸਲਮਾਨ ਅੰਗ੍ਰੇਜ਼ਾਂ ਨੂੰ ਸ਼ਕ ਦੀ ਨਿਗਾਹ ਨਾਲ ਦੇਖਣ ਲਗ ਪਏ ਤੇ ਉਹਨਾਂ ਨੇ ਆਪਣੀ ਵਿਦਿਅਕ ਤੇ ਰਾਜਸੀ ਉਨਤੀ ਵਲ ਧਿਆਨ ਦੇਣਾ ਵੀ ਛਡ ਦਿਤਾ। ਜਦ ੧੮੮੫ ਵਿਚ ਕਾਂਗਰਸ ਦੀ ਬੁਨਿਆਦ ਰਖੀ ਗਈ ਤਾਂ ਮੁਸਲਮਾਨਾਂ ਨੇ ਏਸ ਤੋਂ ਦੂਰ ਰਹਿਣਾ ਹੀ ਚੰਗਾ ਸਮਝਿਆ। ਕੁਝ ਸਮੇਂ ਪਿਛੋਂ ਸਿਆਣੇ ਮੁਸਲਮਾਨਾਂ ਦੇ ਦਿਲ ਵਿਚ ਖਿਆਲ ਪੈਦਾ ਹੋਇਆ ਕਿ ਉਹਨਾਂ ਦੇ ਹਿੰਦੂ ਭਰਾ ਰਾਜਸੀ ਤੇ ਵਿਦਿਅਕ ਮਾਮਲਿਆਂ ਵਿਚ ਉਹਨਾਂ ਤੋਂ ਬਹੁਤ ਅਗੇ ਵਧ ਗਏ ਹਨ। ਇਸ ਲਈ ੧੯੦੬ ਵਿਚ ਕੁਝ ਪਤਵੰਤੇ ਮੁਸਲਮਾਨਾਂ ਨੇ ਮਿਲਕੇ ਮੁਸਲਿਮ ਲੀਗ ਬਣਾਨ ਦਾ ਫੈਸਲਾ ਕੀਤਾ ਤਾਂ ਜੋ ਮੁਸਲਮਾਨੀ ਹਕਾਂ ਦੀ ਰਾਖੀ ਕੀਤੀ ਜਾ ਸਕੇ। ੧੯੧੩ ਵਿਚ ਮੁਸਲਿਮਲੀਗ ਦੀ ਬਣਤਰ ਵਿਚ ਕੁਝਬੁਨਿਆਦੀ ਤਬਦੀਲੀਆਂ ਕੀਤੀਆਂ ਗਈਆਂ। ਪਹਿਲੋਂ ਪਹਿਲ ਤਾਂ ਜਿਨਾਹ ਸਾਹਿਬ ਮੁਸਲਿਮ ਲੀਗ ਨੂੰ ਇਕ ਫ਼ਿਰਕੂ ਸਭਾ ਸਮਝਦੇ ਰਹੇ, ਪਰ ਕੁਝ ਚਿਰ ਪਿਛੋਂ ਉਨ੍ਹਾਂ ਨੂੰ ਲੀਗ ਵਲੋਂ ਬੁਲਾਵੇ ਆਉਣ ਲਗ ਪਏ। ਜਦੋਂ ਲੀਗ ਦੇ ਬੁਨਿਆਦੀ ਅਸੂਲਾਂ ਵਿਚ ਸ੍ਵਰਾਜ ਤੇ ਹਿੰਦੂ-ਮੁਸਲਿਮ

ਮਿਲਾਪ ਉਤੇ ਜ਼ੋਰ ਦਿਤਾ ਗਿਆ ਤਾਂ ਜਿਨਾਹ ਸਾਹਿਬ ਭੀ ਲੀਗ ਦੇ ਸਹਾਇਕ ਬਣ ਗਏ, ਪਰ ਮੈਂਬਰ ਨਾ ਬਣੇ। ਜਦ ੧੯੧੩ ਵਿਚ ਆਪ ਵਲਾਇਤ ਗਏ ਤਾਂ ਉਥੇ ਮੌਲਾਨਾ ਮੁਹੰਮਦ ਅਲੀ ਤੇ ਵਜ਼ੀਰ ਹਸਨ ਵਲੋਂ ਆਪ ਤੇ ਜ਼ੋਰ ਦਿਤਾ ਗਿਆ ਕਿ ਓਹ ਮੁਸਲਿਮ ਲੀਗ ਦੇ ਮੈਂਬਰ ਬਣ ਜਾਣ।ਉਹਨਾਂ ਦੇ ਭਰੋਸਾ ਦਿਵਾਉਣ ਤੇ, ਕਿ ਮੁਸਲਿਮ ਲੀਗ ਕਾਂਗਰਸ ਦੇ ਰਾਹ ਵਿਚ ਰੋੜੇ ਨਾ ਅਟਕਾਵੇਗੀ, ਆਪ ਲੀਗ ਦੇ ਮੈਂਬਰ ਬਣ ਗਏ। ਹੁਣ ਤੋਂ ਆਪ ਨੇ ਹਿੰਦੂ ਮੁਸਲਿਮ ਮਿਲਾਪ ਲਈ ਬਹੁਤ ਜਤਨ ਕਰਨਾ ਸ਼ੁਰੂ ਕਰ ਦਿਤਾ।

੧੯੧੫ ਵਿਚ ਗੋਪਾਲ ਕ੍ਰਿਸ਼ਨ ਗੋਖਲੇ ਦੇ ਮਰ ਜਾਣ ਤੇ ਹਿੰਦੂ ਤੇ ਮੁਸਲਮਾਨ ਆਗੂਆਂ ਨੇ ਗੋਖਲੇ ਦੀ ਯਾਦ ਵਿਚ ਇਕ ਦੂਜੇ ਦੇ ਵਧੇਰੇ ਨੇੜੇ ਹੋਣ ਦਾ ਫ਼ੈਸਲਾ ਕਰ ਲਿਆ। ਇਸ ਸਾਲ ਕਾਂਗਰਸ ਦਾ ਸਮਾਗਮ ਬੰਬਈ ਹੋਣਾ ਸੀ। ਜਿਨਾਹ ਜੀ ਨੇ ਮੁਸਲਿਮ ਲੀਗ ਦਾ ਸਮਾਗਮ ਭੀ ਏਥੇ ਹੀ ਬੁਲਾ ਲਿਆ ਤੇ ਕਾਂਗਰਸ ਦੇ ਵਡੇ ਵਡੇ ਆਗੂ ਮੁਸਲਿਮ ਲੀਗ ਦੇ ਪੰਡਾਲ ਵਿਚ ਜਾ ਕੇ ਮੁਸਲਮਾਨ ਆਗੂਆਂ ਨਾਲ ਜੱਫੀਆਂ ਪਾ ਪਾ ਕੇ ਮਿਲੇ। ਅਗਲੇ ਸਾਲ ਦੇ ਮੁਢ ਵਿਚ ਜਿਨਾਹ ਸਾਹਿਬ ਨੇ ਦੋ ਮੁਕੱਦਮਿਆਂ ਵਿਚ ਹਾਰਨੀਮੈਨ ਤੇ ਤਿਲਕ ਦੀ ਮੁਫਤ ਵਕਾਲਤ ਕਰ ਕੇ ਵਕਾਲਤ ਦੀ ਦੁਨੀਆਂ ਵਿਚ ਕਦੇ ਨਾ ਮੁਕਣ ਵਾਲੀ ਪ੍ਰਸਿਧਤਾ ਪ੍ਰਾਪਤ ਕਰ ਲਈ।

੧੯੧੭ ਵਿਚ ਸ੍ਰੀ ਮਤੀ ਐਨੀ ਬੇਸੈਂਟ ਨੂੰ ਹੋਮ ਰੂਲ ਲਹਿਰ ਦੇ ਸਿਲਸਿਲੇ ਵਿਚ ਫੜ ਲਿਆ ਗਿਆ। ਜਿਨਾਹ

ਸਾਹਿਬ ਭਾਵੇਂ ਨਰਮ ਧੜੇ ਦੇ ਕਾਂਗਰਸੀਆਂ ਵਿਚੋਂ ਸਨ, ਪਰ ਜਦੋਂ ਸ੍ਰੀ ਮਤੀ ਐਨੀ ਬੇਸੈਂਟ ਦੀ ਗ੍ਰਿਫਤਾਰੀ ਤੇ ਰੋਸ ਪ੍ਰਗਟ ਕੀਤਾ ਗਿਆ ਤਾਂ ਆਪ ਤੋਂ ਭੀ ਨਰਮ ਨਾ ਰਿਹਾ ਗਿਆ ਤੇ ਆਪ ਬੰਬਈ ਦੀ ਹੋਮ ਰੂਲ ਲੀਗ ਵਿਚ ਸ਼ਾਮਲ ਹੋ ਕੇ ਇਸ ਦੇ ਪਰਧਾਨ ਬਣ ਗਏ।

ਜਦ ਯੂਰਪ ਦਾ ਪਹਿਲਾ ਯੁਧ ਸ਼ੁਰੂ ਹੋਇਆ ਤਾਂ ਸਾਡੇ ਦੇਸ਼ ਵਾਸੀਆਂ ਨੂੰ ਖਿਆਲ ਸੀ ਕਿ ਅਗਾਂਹ ਨੂੰ ਹਿੰਦੁਸਤਾਨ ਵਿਚ ਸਤਿਜੁਗ ਵਰਤੇਗਾ ਤੇ ਹਿੰਦੀ ਸਰਕਾਰ ਉਹਨਾਂ ਨੂੰ ਬਹੁਤ ਸਾਰੇ ਰਾਜਸੀ ਹਕ ਦੇ ਦੇਵੇਗੀ। ਪਰ ਰਾਜਸੀ ਹੱਕਾਂ ਦੀ ਥਾਂ ਹਿੰਦੁਸਤਾਨੀਆਂ ਨੂੰ ਰੌਲਟ ਐਕਟ ਦਿਤਾ ਗਿਆ। ਇਸ ਪਿਛੋਂ ਜਲ੍ਹਿਆਂ ਵਾਲੇ ਦਾ ਸਾਕਾ ਵਰਤ ਗਿਆ ਤੇ ਮਾਰਸ਼ਲ-ਲਾ ਲਗ ਗਿਆ। ਇਸ ਔਖੜ ਸਮੇਂ ਹਿੰਦੂ ਤੇ ਮੁਸਲਮਾਨ ਅਗੇ ਨਾਲੋਂ ਵਧੇਰੇ ਇਕ ਦੂਜੇ ਦੀ ਸਹਾਇਤਾ ਕਰਨ ਲਗ ਪਏ। ਕਾਂਗਰਸ ਨੇ ਮੁਸਲਿਮ ਲੀਗ ਦੀ ਖਿਲਾਫਤ ਲਹਿਰ ਵਿਚ ਸਹਾਇਤਾ ਕੀਤੀ ਤੇ ਮੁਸਲਿਮ ਲੀਗ ਨੇ ਕਾਂਗਰਸ ਦਾ ਆਜ਼ਾਦੀ ਦੇ ਘੋਲ ਵਿਚ ਸਾਥ ਦਿਤਾ। ਮੁਸਲਮਾਨਾਂ ਨੇ ਵਧ ਚੜ੍ਹ ਕੇ ਨਾ-ਮਿਲਵਰਤਨ ਦੀ ਲਹਿਰ ਵਿਚ ਕੁਰਬਾਨੀਆਂ ਦਿਤੀਆਂ।

ਮਹਾਤਮਾ ਗਾਂਧੀ ਨੇ ਚੋਰੀ ਚੋਰੇ ਦਾ ਸਾਕਾ ਦੇਖ ਕੇ ਤੇ ਹੋਰ ਇਜੇਹੀਆਂ ਸ਼ਕੈਤਾਂ ਸੁਣ ਕੇ ਕਿ ਕਾਂਗਰਸੀ ਅਸ਼ਾਂਤੀ ਵਲ ਰੁਖ ਕਰ ਰਹੇ ਹਨ, ਸਤਿਆਗ੍ਰਹਿ ਲਹਿਰ ਨੂੰ ਬੰਦ ਕਰ ਦਿਤਾ। ਇਸ ਵੇਲੇ ਵਡੇ ਵਡੇ ਲੀਡਰ ਜੇਹਲਾਂ ਵਿਚ ਸਨ ਤੇ ਹਿੰਦੂ ਮੁਸਲ-

ਮਾਨਾਂ ਵਿਚ ਲੜਾਈ ਝਗੜੇ ਸ਼ੁਰੂ ਹੋ ਪਏ ਜੋ ਅਜ ਤੀਕ ਨਹੀਂ ਮੁਕੇ। ਜਿਨਾਹ ਸਾਹਿਬ ਨੂੰ ਇਹ ਵੇਖ ਕੇ ਬਹੁਤ ਸਟ ਵਜੀ ਤੇ ਦੁਖ ਹੋਇਆ। ਹੁਣ ਤੋਂ ਜਿਨਾਹ ਸਾਹਿਬ ਕੇਵਲ ਮੁਸਲਮਾਨਾਂ ਦੀ ਅਗਵਾਈ ਕਰਨ ਤੇ ਤੁਲ ਪਏ।ਜਦ ੧੯੨੭ ਵਿਚ ਸਾਈਮਨ ਕਮਿਸ਼ਨ ਦਾ ਐਲਾਨ ਹੋਇਆ ਤਾਂ ਥੋੜ੍ਹੇ ਚਿਰ ਲਈ ਇਕ ਵਾਰ ਫਿਰ ਹਿੰਦੂ ਤੇ ਮੁਸਲਮਾਨ ਆਪੋ ਵਿਚ ਮਿਲ ਗਏ। ਬੰਬਈ ਵਿਚ ਜਿਨਾਹ ਸਾਹਿਬ ਨੇ ਕਮਿਸ਼ਨ ਦੇ ਬਾਈ-ਕਾਟ ਵਾਲੇ ਜਲੂਸ ਦੀ ਅਗਵਾਈ ਕੀਤੀ ਤੇ ਆਪ ਨੇ ਮੁਸਲ-ਮਾਨਾਂ ਨੂੰ ਇਸ ਮਾਮਲੇ ਵਿਚ ਹਿੰਦੂਆਂ ਦਾ ਸਾਥ ਦੇਣ ਲਈ ਕਿਹਾ। ਪਰ ਕੁਝ ਸਮੇਂ ਪਿਛੋਂ ਰਾਜਸੀ ਹਕਾਂ ਦੀ ਵੰਡ ਤੇ ਹਿੰਦੂ ਮੁਸਲਿਮ ਫਿਰ ਇਕ ਦੂਜੇ ਨਾਲ ਵਿਗੜ ਬੈਠੇ। ਇਕ ਬੰਨੇ ਤਾਂ ਨਹਿਰੂ ਕਮੇਟੀ ਨੇ ਹਿੰਦੁਸਤਾਨ ਦੀ ਇਕ ਰਾਜ ਬਣਤਰ ਤਿਆਰ ਕੀਤੀ। ਦੂਜੇ ਬੰਨੇ ਇਸ ਦੇ ਵਿਰੁਧ ਜਿਨਾਹ ਸਾਹਿਬ ਨੇ ਮੁਸਲਮਾਨਾਂ ਦੇ ਹਕਾਂ ਲਈ ਆਪਣੀਆਂ ਚੌਦਾਂ ਮੰਗਾਂ ਪੇਸ਼ ਕਰ ਦਿਤੀਆਂ। ਆਪ ਨੇ ਮੁਸਲਮਾਨਾਂ ਲਈ ਕੌਂਸਲਾਂ ਵਿਚ ਵਖਰੀਆਂ ਸੀਟਾਂ ਮੰਗੀਆਂ। ਕਾਂਗਰਸੀ ਲੀਡਰਾਂ ਨੇ ਇਸ ਗਲ ਨੂੰ ਪਸੰਦ ਨਾ ਕੀਤਾ। ੧੯੨੭ ਵਿਚ ਜਿਨਾਹ ਸਾਹਿਬ ਨੇ ਦਿਲੀ ਸ਼ਹਿਰ ਵਿਚ ਵਡੇ ਵਡੇ ਮੁਸਲਮਾਨਾਂ ਦੀ ਇਕ ਕਾਨਫਰੰਸ ਬੁਲਾਈ। ਇਸ ਵਿਚ ਇਹ ਮੰਗ ਕੀਤੀ ਗਈ ਕਿ ਸਿੰਧ ਨੂੰ ਬੰਬਈ ਤੋਂ ਨਿਖੇੜ ਕੇ ਇਕ ਵਖਰਾ ਸੂਬਾ ਬਣਾ ਦਿਤਾ ਜਾਵੇ ਤੇ ਬਲੋਚਿਸਤਾਨ ਤੇ ਸਰਹਦੀ ਸੂਬੇ ਵਿਚ ਹਿੰਦੁਸਤਾਨ ਦੇ ਬਾਕੀ ਸੂਬਿਆਂ ਜਿਹਾ ਰਾਜ ਪ੍ਰਬੰਧ ਚਲਾਇਆ ਜਾਵੇ। ਜਿਨਾਹ

ਸਾਹਿਬ ਨੇ ਕਿਹਾ ਕਿ ਜੇ ਇਹ ਸ਼ਰਤਾਂ ਮੰਨੀਆਂ ਗਈਆਂ ਤਾਂ ਉਹ ਮੁਸਲਮਾਨਾਂ ਲਈ ਅਡ ਸੀਟਾਂ ਤੇ ਜ਼ੋਰਾਂ ਨਾ ਦੇਣਗੇ। ਕਾਂਗਰਸ ਨੇ ਇਹ ਦੋਵੇਂ ਮੰਗਾਂ ਪ੍ਰਵਾਨ ਕਰ ਲਈਆਂ।

੧੧ ਫਰਵਰੀ ੧੯੨੮ ਦੇ ਦਿਹਾੜੇ ਦਿਲੀ ਵਿਚ ਸਰਬ ਪਾਰਟੀ ਕਾਨਫਰੰਸ ਕੀਤੀ ਗਈ। ਇਸ ਵਿਚ ਮੁਸਲਿਮ ਲੀਗ ਦੇ ਪ੍ਰਤੀਨਿਧ ਪਹਿਲੇ ਦਿਨ ਤੋਂ ਹੀ ਨ ਬੈਠੇ। ਕਾਂਗਰਸ ਤੇ ਬਾਕੀ ਪਾਰਟੀਆਂ ਦੇ ਪ੍ਰਤੀਨਿਧਾਂ ਨੇ ਨਹਿਰੂ ਕਮੇਟੀ ਦੀ ਬਣਾਈ ਹੋਈ ਨਹਿਰੂ ਰੀਪੋਰਟ ਪ੍ਰਵਾਨ ਕਰਕੇ ਪ੍ਰਕਾਸ਼ਤ ਕਰ ਦਿਤੀ। ਨਹਿਰੂ ਰੀਪੋਰਟ ਵਿਚ ਦਰਜ ਫ਼ਿਰਕੂ ਫੈਸਲਾ ਮੁਸਲਮਾਨਾਂ ਦੀ ਇਛਾ ਦੇ ਵਿਰੁਧ ਸੀ। ਜਦ ਲੰਡਨ ਵਿਚ ਗੋਲਮੇਜ਼ ਕਾਨਫਰੰਸਾਂ ਹੋਈਆਂ ਤਾਂ ਜਿਨਾਹ ਸਾਹਿਬ ਤੇ ਹੋਰ ਪ੍ਰਸਿਧ ਮੁਸਲਮਾਨ ਪ੍ਰਤੀਨਿਧ ਆਪਣੀਆਂ ਚੌਦਾਂ ਮੰਗਾਂ ਤੇ ਅੜ ਕੇ ਬੈਠ ਗਏ। ਹਿੰਦੂ ਮਹਾਂ ਸਭਾ ਦੇ ਪ੍ਰਤੀਨਿਧਾਂ ਨੇ ਇਹ ਐਲਾਨ ਕਰ ਦਿਤਾ ਕਿ ਨਹਿਰੂ ਰੀਪੋਰਟ ਵਿਚ ਮੁਸਲਮਾਨਾਂ ਨੂੰ ਉਹਨਾਂ ਦੇ ਹਕਾਂ ਤੋਂ ਵਧ ਪ੍ਰਤੀਨਿਧਤਾ ਦਿਤੀ ਗਈ ਹੈ। ਲੰਡਨ ਵਿਚ ਮਹਾਤਮਾ ਗਾਂਧੀ ਜੀ ਹਿੰਦੂਆਂ ਤੇ ਮੁਸਲਮਾਨਾਂ ਦਾ ਸਮਝੌਤਾ ਨਾ ਕਰਾ ਸਕੇ। ਇਹ ਦੇਖਕੇ ਬਰਤਾਨੀਆ ਦੇ ਉਸ ਵੇਲੇ ਦੇ ਪ੍ਰਧਾਨ ਮੰਤਰੀ ਰੈਮਜ਼ੇ ਮੈਕਡਾਨਲਡ ਨੇ ਹਿੰਦੁਸਤਾਨ ਲਈ ਆਪਣਾ ਮਸ਼ਹੂਰ ਫ਼ਿਰਕੂ ਫੈਸਲਾ ਸੁਣਾ ਦਿਤਾ। ਇਸ ਪਿਛੋਂ ਕਈ ਵਾਰ ਜਿਨਾਹ ਸਾਹਿਬ ਤੇ ਜਵਾਹਰ ਲਾਲ ਨਹਿਰੂ ਜੀ ਵਲੋਂ ਹਿੰਦੂ ਮੁਸਲਿਮ ਮਿਲਾਪ ਲਈ ਕੋਸ਼ਸ਼ਾਂ ਕੀਤੀਆਂ ਗਈਆਂ, ਪਰ ਕੋਈ ਯਤਨ ਸਿਰੇ ਨ ਚੜ੍ਹਿਆ।

ਹਿੰਦੂ ਬਹੁ-ਗਿਣਤੀ ਦੀ ਹਕੂਮਤ ਤੋਂ ਬਚਣ ਲਈ ਜਿਨਾਹ ਸਾਹਿਬ ਨੇ ਪਾਕਿਸਤਾਨ ਦੀ ਸਕੀਮ ਅਗੇ ਲੇ ਆਂਦੀ। ਆਪ ਨੇ ਕਿਹਾ ਕਿ ਹਿੰਦੁਸਤਾਨ ਵਿਚ ਇਕ ਨਹੀਂ ਸਗੋਂ ਦੋ ਕੌਮਾਂ ਵਸਦੀਆਂ ਹਨ, ਤੇ ਇਹਨਾਂ ਦੋਹਾਂ ਨੂੰ ਆਤਮ ਨਿਰਣੇ ਦਾ ਵਖੋ ਵਖਰਾ ਹਕ ਹੈ। ਇਸ ਸਕੀਮ ਦੇ ਅਨੁਸਾਰ ਪੰਜਾਬ, ਕਸ਼ਮੀਰ, ਸਰਹਦੀ ਸੂਬਾ, ਬਲੋਚਿਸਤਾਨ, ਬੰਗਾਲ ਤੇ ਆਸਾਮ ਵਿਚ ਮੁਸਲਮਾਨਾਂ ਦੀ ਹਕੂਮਤ ਹੋਣੀ ਚਾਹੀਦੀ ਹੈ ਕਿਉਂਕਿ ਇਥੇ ਬਹੁ-ਗਿਣਤੀ ਮੁਸਲਮਾਨਾਂ ਦੀ ਹੈ। ਹਿੰਦੂ ਮਹਾਂ ਸਭਾ ਤੇ ਸਿਖ ਇਸ ਸਕੀਮ ਦੇ ਬਹੁਤ ਵਿਰੁਧ ਸਨ।

ਇਸਲਾਮੀ ਜਗਤ ਵਿਚ ਜਿਨਾਹ ਸਾਹਿਬ ਦੀ ਬਹੁਤ ਕਦਰ ਹੋਣ ਲਗੀ ਭਾਵੇਂ ਕੁਝ ਕੌਮੀ ਖਿਆਲਾਂ ਦੇ ਮੁਸਲਮਾਨ ਆਪ ਨਾਲ ਸਹਿਮਤ ਨਹੀਂ ਸਨ। ਅਸਾਂ ਨੂੰ ਇਹ ਮੰਨਣਾ ਪਵੇਗਾ ਕਿ ਮੁਸਲਮਾਨਾਂ ਦੀ ਬਹੁਗਿਣਤੀ ਆਪ ਦੇ ਨਾਲ ਹੋ ਗਈ। ਮੁਸਲਮਾਨ ਜਿਨਾਹ ਸਾਹਿਬ ਨੂੰ ਆਪਣਾ ਕਾਇਦੇ ਆਜ਼ਮ ਮੰਨਦੇ ਸਨ ਜਿਸ ਦੇ ਅਰਥ ਹਨ ਵਡਾ ਆਗੂ। ਭਾਵੇਂ ਜਿਨਾਹ ਸਾਹਿਬ ਦੀ ਸ਼ੁਹਰਤ ਅਗੇ ਭੀ ਬਹੁਤ ਸੀ, ਪਰ ੧੯੩੫ ਦੇ ਐਕਟ ਦੇ ਚਾਲੂ ਹੋਣ ਪਿਛੋਂ ਆਪ ਬਹੁਤ ਜ਼ੋਰਾਂ ਵਿਚ ਹੋ ਗਏ ਤੇ ਆਪ ਨੇ ਪਛੜੀ ਹੋਈ ਤੇ ਖਿੰਡਰੀ ਪੁੰਡਰੀ ਮੁਸਲਿਮ ਲੀਗ ਵਿਚ ਫਿਰ ਨਵੇਂ ਸਿਰੇ ਜਾਨ ਪਾ ਦਿਤੀ।

ਜਿਨਾਹ ਸਾਹਿਬ ਲੰਮੇ, ਸੋਹਣੇ, ਪਤਲੇ ਤੇ ਸੂਖਮ ਜਿਹੇ ਪੁਰਸ਼ ਸਨ। ਪਰ ਆਪ ਦਾ ਖਾਣ ਪੀਣ ਤੇ ਲਿਬਾਸ ਬਾਦਸ਼ਾਹਾਂ

ਜਿਹਾ ਸੀ। ਆਪ ਆਮ ਲੋਕਾਂ ਨਾਲ ਬਹੁਤ ਰਲ ਮਿਲ ਕੇ ਖੁਸ਼ ਨਹੀਂ ਹੁੰਦੇ ਸਨ।

ਹੌਲੀ ਹੌਲੀ ਹਿੰਦ ਦੇ ਮੁਸਲਮਾਨਾਂ ਦੀ ਬਹੁ ਗਿਣਤੀ ਪਾਕਿਸਤਾਨ ਦੀ ਹਮਾਇਤ ਕਰਨ ਲਗ ਪਈ। ਇਸ ਦਾ ਸਾਫ ਮਤਲਬ ਇਹ ਸੀ ਕਿ ਦੇਸ ਨੂੰ ਹਿੰਦੂ ਤੇ ਮੁਸਲਿਮ ਦੋ ਹਿਸਿਆਂ ਵਿਚ ਵੰਡ ਦਿਤਾ ਜਾਵੇ। ੧੯੪੭ ਵਿਚ ਆਪ ਦੀ ਇਹ ਇਛਿਆ ਪੂਰੀ ਹੋ ਗਈ ਤੇ ਹਿੰਦ ਨਾਲੋਂ ਮੁਸਲਮਾਨਾਂ ਦੀ ਬਹੁ ਗਿਣਤੀ ਵਾਲੇ ਇਲਾਕੇ ਨਿਖੇੜ ਕੇ ਪਾਕਿਸਤਾਨ ਸਥਾਪਨ ਕਰ ਦਿਤਾ ਗਿਆ। ਜਿਨਾਹ ਸਾਹਿਬ ਨੂੰ ਪਾਕਿਸਤਾਨ ਦਾ ਪਹਿਲਾ ਗਵਰਨਰ ਜਨਰਲ ਬਣਾਇਆ ਗਿਆ। ਹੁਣ ਆਪ ਦੀ ਸਿਹਤ ਵਿਗੜ ਚੁਕੀ ਸੀ। ਅੰਤ ਨੂੰ ਸਤੰਬਰ ੧੯੪੭ ਵਿਚ ਆਪ ਪਾਕਿਸਤਾਨ ਦੀ ਰਾਜਧਾਨੀ ਕਰਾਚੀ ਵਿਚ ਚਲਾਣਾ ਕਰ ਗਏ। ਆਪ ਦਾ ਜਨਮ ਵੀ ਇਸੇ ਸ਼ਹਿਰ ਵਿਚ ਹੋਇਆ ਸੀ।

—o—

# ਸਰ ਆਗਾ ਖ਼ਾਨ

ਆਗਾ ਖ਼ਾਨ ਦਾ ਜਨਮ ਬੰਬਈ ਦੇ ਬਿਲਕੁਲ ਨਜ਼ਦੀਕ ਮਜ਼ਗਾਉਂ ਵਿਚ ੨ ਨਵੰਬਰ ੧੮੭੭ ਦੇ ਦਿਹਾੜੇ ਹੋਇਆ। ਸਰ ਆਗਾ ਖ਼ਾਨ ਦੀ ਹਸਤੀ ਇਕ ਜਗਤ ਪ੍ਰਸਿਧ ਹਸਤੀ ਹੈ। ਆਪ ਨੂੰ ਰਾਜਸੀ ਮਾਮਲਿਆਂ ਵਿਚ ਬੜੀ ਨਿਪੁੰਨਤਾ ਪ੍ਰਾਪਤ ਹੈ ਤੇ ਆਪ ਨੇ ਪੰਜਾਹ ਵਰ੍ਹੇ ਦੇ ਲਗ ਪਗ ਹਿੰਦੁਸਤਾਨ ਤੇ ਬਦੇਸ਼ ਵਿਚ ਬਹੁਤ ਉਘੇ ਰਾਜਸੀ ਕੰਮ ਕੀਤੇ ਹਨ। ਆਪ ਨੂੰ ਦੁਨੀਆਂ ਦਾ ਸਭ ਤੋਂ ਧਨਾਢ ਪੁਰਸ਼ ਸਮਝਿਆ ਜਾਂਦਾ ਹੈ। ਦੁਨੀਆਂ ਦੇ ਹਰ ਹਿਸੇ ਵਿਚ ਆਪ ਦੇ ਘੋੜਿਆਂ ਤੇ ਉਹਨਾਂ ਦੀਆਂ ਘੋੜ ਦੌੜਾਂ ਤੋਂ ਕਿਹੜਾ ਆਦਮੀ ਜਾਣੂ ਨਹੀਂ। ਆਪ ਦਾ ਧਾਰਮਿਕ ਜੀਵਨ ਵੀ ਬੜੇ ਉਚੇ ਦਰਜੇ ਦਾ ਹੈ। ਏਸ਼ੀਆ ਵਿਚ ਆਪ ਨੂੰ ਇਕ ਬਹੁਤ ਵਡਾ ਧਾਰਮਿਕ ਆਗੂ ਮੰਨਿਆ ਜਾਂਦਾ ਹੈ ਤੇ ਹਿੰਦੁਸਤਾਨ, ਅਰਬ, ਸ਼ਾਮ, ਈਰਾਨ ਤੇ ਅਫ਼ਗਾਨਿਸਤਾਨ ਵਿਚ ਲਖਾਂ ਆਦਮੀ ਆਪ ਨੂੰ ਆਪਣਾ ਪੀਰ ਮੁਰਸ਼ਦ ਸਮਝਦੇ ਹਨ। ਕੁਝ ਲੋਕ ਉਹਨਾਂ ਨੂੰ ਦੇਵਤੇ ਦਾ ਦਰਜਾ ਦੇਂਦੇ ਹਨ ਤੇ ਕੁਝ ਅਜ ਕਲ ਦਾ ਇਮਾਮ ਮੰਨਦੇ ਹਨ ਤੇ ਉਹਨਾਂ ਦੀ ਗਲ ਤੇ ਕਥਨ ਨੂੰ ਅਲਾ ਵਲੋਂ ਆਈ ਸਮਝਦੇ ਹਨ। ਭਾਵੇਂ ਆਗਾ ਖ਼ਾਨ ਕਿਸੇ ਦੇਸ਼ ਦਾ ਰਾਜਾ ਨਹੀਂ ਤੇ ਨਾ ਹੀ ਉਸ ਪਾਸ ਕੋਈ ਫ਼ੌਜ ਹੈ ਤਾਂ ਵੀ ਲੋਕਾਂ ਦੇ ਦਿਲਾਂ ਤੇ ਉਹ ਇਕ

ਬਹੁਤ ਵਡੇ ਬਾਦਸ਼ਾਹ ਦੀ ਤਰ੍ਹਾਂ ਕਬਜ਼ਾ ਕੀਤੀ ਬੈਠੇ ਹਨ।

ਹਜ਼ਰਤ ਮੁਹੰਮਦ ਸਾਹਿਬ ਦੇ ਕਾਲ ਵਸ ਹੋਣ ਪਿਛੋਂ ਇਸਲਾਮ ਵਿਚ ਦੋ ਫ਼ਿਰਕੇ ਬਣ ਗਏ। ਇਕ ਫ਼ਿਰਕੇ ਨੂੰ ਸੁੰਨੀ ਆਖਦੇ ਹਨ ਤੇ ਦੂਜੇ ਨੂੰ ਸ਼ੀਆ। ਸ਼ੀਆ ਫ਼ਿਰਕਾ ਅਗੇ ਕਈ ਛੋਟੀਆਂ ਛੋਟੀਆਂ ਸ੍ਰੇਣੀਆਂ ਵਿਚ ਵੰਡਿਆ ਹੋਇਆ ਹੈ। ਇਹਨਾਂ ਵਿਚ ਇਕ ਸ੍ਰੇਣੀ ਹਜ਼ਰਤ ਜਾਫ਼ਰ ਸਾਦਿਕ ਦੇ ਸਪੁਤ੍ਰ ਇਸਮਾਈਲ ਨੂੰ ਆਪਣਾ ਇਮਾਮ ਮੰਨਦੀ ਹੈ। ਆਗ਼ਾ ਖ਼ਾਨ ਜੀ ਇਸੇ ਇਸਮਾਈਲ ਦੀ ਬੰਸ ਵਿਚੋਂ ਹਨ ਤੇ ਆਪ ਨੂੰ ਸਾਰੇ ਇਸਮਾਈਲੀ ਜਗਤ ਦਾ ਆਗੂ ਮੰਨਿਆ ਜਾਂਦਾ ਹੈ।

ਆਪ ਦੇ ਵਡੇ ਵਡੇਰੇ ਈਰਾਨ ਦੇ ਵਸਨੀਕ ਸਨ ਤੇ ਉਹਨਾਂ ਦਾ ਉਥੋਂ ਦੇ ਸ਼ਾਹੀ ਖ਼ਾਨਦਾਨ ਨਾਲ ਸੰਬੰਧ ਸੀ। ਆਪ ਦੇ ਵਡਿਆਂ ਵਿਚੋਂ ਹਸਨ ਬਿਨ ਸਬਾਹ ਇਕ ਬਹੁਤ ਜ਼ਬਰਦਸਤ ਆਗੂ ਹੋਇਆ ਹੈ। ਇਸ ਦੀ ਸਾਰੇ ਈਰਾਨ ਵਿਚ ਧਾਕ ਪਈ ਹੋਈ ਸੀ। ਉਹ ਤਲਵਾਰ ਦੇ ਜ਼ੋਰ ਨਾਲ ਲੋਕਾਂ ਨੂੰ ਆਪਣਾ ਚੇਲਾ ਬਣਾ ਲੈਂਦਾ ਸੀ। ਅੰਤ ਨੂੰ ਮੰਗੋਲ ਸਰਦਾਰ ਹਲਾਕੂ ਖ਼ਾਂ ਨੇ ਇਸਮਾਈਲੀਆਂ ਦਾ ਈਰਾਨ ਵਿਚ ਕਤਲਾਮ ਕਰ ਕੇ ਈਰਾਨ ਨੂੰ ਇਹਨਾਂ ਦੇ ਪੰਜੇ ਤੋਂ ਬਚਾਇਆ। ਇਸ ਫ਼ਿਰਕੇ ਦੇ ਕੁਝ ਸ਼ਰਧਾਲੂ ਆਪਣੀਆਂ ਜਾਨਾਂ ਬਚਾ ਕੇ ਮਿਸਰ, ਸ਼ਾਮ ਤੇ ਹਿੰਦੁਸਤਾਨ ਵਿਚ ਆ ਕੇ ਰਹਿਣ ਲਗ ਪਏ। ਇਸ ਕਤਲਾਮ ਦੇ ਤਿੰਨ ਸੌ ਸਾਲ ਪਿਛੋਂ ਕੁਝ ਖ਼ਾਨਦਾਨ ਮੁੜ ਈਰਾਨ ਵਿਚ ਜਾ ਵਸੇ ਤੇ ਇਹਨਾਂ ਦਾ ਦੂਜੀ ਵਾਰ ਸ਼ੀਘਰ ਹੀ ਬਹੁਤ ਰਸੂਖ਼ ਵਧ ਗਿਆ। ਉਨ੍ਹੀਵੀਂ ਸਦੀ ਦੇ ਮਧ

ਵਿਚ ਹਸਨ ਬਿਨ ਸਬਾਹ ਦੇ ਖਾਨਦਾਨ ਦੇ ਇਕ ਮੈਂਬਰ ਮੁਹੰਮਦ ਹਸਨ ਦੀ ਸ਼ਾਦੀ ਈਰਾਨ ਦੇ ਸ਼ਹਿਨਸ਼ਾਹ ਦੀ ਸਪੁਤ੍ਰੀ ਨਾਲ ਹੋ ਗਈ। ਏਸ ਮੁਹੰਮਦ ਹਸਨ ਨੂੰ ਈਰਾਨ ਦੇ ਸੂਬਾ ਮੁਹਲੱਤਾ ਦਾ ਲਾਟ ਬਣਾ ਦਿਤਾ ਗਿਆ ਤੇ ਉਸ ਨੂੰ ਆਗ਼ਾ ਖ਼ਾਨ ਦਾ ਖਿਤਾਬ ਦਿਤਾ ਗਿਆ।

ਜਦ ਈਰਾਨ ਦਾ ਸ਼ਹਿਨਸ਼ਾਹ ਮਰਿਆ ਤਾਂ ਮੁਹੰਮਦ ਹਸਨ ਆਗ਼ਾ ਖ਼ਾਨ ਨੇ ਈਰਾਨ ਤੇ ਕਬਜ਼ਾ ਕਰਨ ਦੀ ਕੋਸ਼ਸ਼ ਕੀਤੀ, ਪਰ ਇਸ ਕੰਮ ਵਿਚ ਉਸ ਨੂੰ ਕੁਝ ਸਫਲਤਾ ਨਾ ਹੋਈ। ਉਹ ਨੱਸ ਕੇ ਹਿੰਦੁਸਤਾਨ ਦੇ ਸੂਬਾ ਬੰਬਈ ਵਿਚ ਆ ਕੇ ਰਹਿਣ ਲਗ ਪਿਆ। ਹਿੰਦੁਸਤਾਨ ਨੂੰ ਉਸ ਨੇ ਆਪਣਾ ਵਤਨ ਬਣਾ ਲਿਆ। ਮੁਹੰਮਦ ਹਸਨ ਬੜਾ ਨੇਕ, ਪਰਹੇਜ਼-ਗਾਰ ਤੇ ਹੁਸ਼ਿਆਰ ਆਦਮੀ ਸੀ। ਥੋੜੇ ਚਿਰ ਵਿਚ ਹੀ ਲੱਖਾਂ ਖੋਜੇ ਤੇ ਹਿੰਦੂ ਉਹਦੇ ਮੁਰੀਦ ਬਣ ਗਏ ਤੇ ਉਸ ਨੂੰ ਇਸਮਾਈ-ਲੀਆਂ ਦਾ ਪਹਿਲਾ ਇਮਾਮ ਮੰਨਿਆ ਗਿਆ। ਉਸ ਨੇ ਆਪਣੇ ਸਭ ਚੇਲਿਆਂ ਨੂੰ ਹੁਕਮ ਦੇ ਦਿਤਾ ਕਿ ਉਹ ਸਰਕਾਰ ਅੰਗਰੇਜ਼ੀ ਦੀ ਸਹਾਇਤਾ ਤੇ ਰਿਹਾ ਕਰਨ। ਉਸ ਨੂੰ ਘੋੜੇ ਰਖਣ ਦਾ ਬਹੁਤ ਸ਼ੌਕ ਸੀ। ਪੰਜਾਹ ਸਾਲ ਦੀ ਉਮਰ ਵਿਚ ਉਸ ਨੇ ਚਲਾਣਾ ਕੀਤਾ। ਤਿੰਨ ਸਾਲ ਪਿਛੋਂ ਉਸ ਦਾ ਪੁਤ੍ਰ ਭੀ ਮਰ ਗਿਆ।

ਜਿਸ ਆਗ਼ਾ ਖਾਨ ਦਾ ਜੀਵਨ ਅਸੀਂ ਹੁਣ ਲਿਖਣ ਲਗੇ ਹਾਂ ਇਹ ਤੀਜਾ ਆਗ਼ਾ ਖ਼ਾਨ ਹੈ। ਇਸ ਦਾ ਪੂਰਾ ਨਾਮ ਸੁਲਤਾਨ ਮੁਹੰਮਦ ਸ਼ਾਹ ਆਗ਼ਾ ਖ਼ਾਨ ਹੈ। ਪਿਤਾ ਦੀ ਮੌਤ

ਵੇਲੇ ਇਸ ਦੀ ਉਮਰ ਕੇਵਲ ਅੱਠ ਸਾਲ ਦੀ ਸੀ। ਇਸ ਦੀ ਮਾਤਾ ਈਰਾਨੀ ਨਸਲ ਦੀ ਬੜੀ ਯੋਗ ਇਸਤ੍ਰੀ ਸੀ। ਉਸ ਨੇ ਆਪਣੇ ਪੁਤਰ ਨੂੰ ਅਰਬੀ, ਫਾਰਸੀ, ਉਰਦੂ ਤੇ ਅੰਗਰੇਜ਼ੀ ਪੜ੍ਹਾਣ ਲਈ ਅਡ ਅਡ ਉਸਤਾਦ ਨਿਯਤ ਕਰ ਦਿਤੇ। ਥੋੜੇ ਹੀ ਚਿਰ ਵਿਚ ਆਗ਼ਾ ਖਾਨ ਨੇ ਸ਼ੇਕਸਪੀਅਰ, ਹਾਫਜ਼ ਤੇ ਸਾਦੀ ਦੀਆਂ ਲਿਖਤਾਂ ਬੜੀ ਚੰਗੀ ਤਰ੍ਹਾਂ ਪੜ੍ਹ ਲਈਆਂ। ਜਦ ਆਗਾ ਖਾਨ ਸੋਲਾਂ ਸਾਲ ਦਾ ਹੋਇਆ ਤਾਂ ਉਸ ਨੇ ਫਿਰਕੇ ਦੀ ਅਗਵਾਈ ਤੇ ਪ੍ਰਬੰਧ ਦਾ ਕੰਮ ਆਪਣੇ ਹਥ ਵਿਚ ਲੇ ਲਿਆ।

ਆਪ ਨੂੰ ਆਪਣੇ ਦਾਦੇ ਵਾਂਗ ਘੋੜਿਆਂ ਦਾ ਬਹੁਤ ਹੀ ਸ਼ੌਕ ਹੈ। ਆਪ ਦੇ ਘੋੜੇ ਡਾਰਬੀ ਦੀ ਜਗਤ-ਪ੍ਰਸਿਧ ਦੌੜਾਂ ਵਿਚ ਕਈ ਵਾਰ ਅੱਵਲ ਰਹੇ ਹਨ। ਘੋੜਦੌੜ ਤੋਂ ਛੁਟ ਰਾਜਸੀ ਮਾਮਲਿਆਂ ਵਿਚ ਭੀ ਆਪ ਨੇ ਬੜੀ ਪ੍ਰਸਿਧਤਾ ਪ੍ਰਾਪਤ ਕਰ ਲਈ, ਇਥੋਂ ਤਕ ਕਿ ਆਪ ਨੂੰ ਇਕ ਸਮੇਂ ਕੌਮਾਂਤਰੀ ਲੀਗ ਦੀ ਕੌਂਸਲ ਦਾ ਪ੍ਰਧਾਨ ਬਣਾ ਦਿਤਾ ਗਿਆ। ਧਾਰਮਿਕ ਮਾਮਲਿਆਂ ਵਿਚ ਆਪ ਦੇ ਚੇਲੇ ਆਪ ਉਤੋਂ ਤਨ ਮਨ ਧਨ ਸਭ ਕੁਝ ਨਿਛਾਵਰ ਕਰਨ ਨੂੰ ਤਿਆਰ ਰਹਿੰਦੇ ਹਨ। ਵਿੱਦਿਆ ਤੇ ਸਮਾਜਕ ਸੁਧਾਰ ਦੇ ਮੈਦਾਨ ਵਿਚ ਭੀ ਆਪ ਨੇ ਵਧ ਚੜ੍ਹ ਕੇ ਕੰਮ ਕੀਤਾ ਹੈ। ਰਾਜਸੀ ਮੈਦਾਨ ਵਿਚ ਆਗਾ ਖਾਨ ਨੇ ਆਪਣੇ ਆਪ ਨੂੰ ਕਦੇ ਕਿਸੇ ਧੜੇ ਨਾਲ ਨਹੀਂ ਜੋੜਿਆ, ਕਿਉਂਕਿ ਉਹ ਆਪਣੇ ਆਪ ਨੂੰ ਸਾਰੀ ਦੁਨੀਆਂ ਦਾ ਸੇਵਾਦਾਰ ਸਮਝਦਾ ਹੈ। ਇੰਗਲਿਸਤਾਨ

ਦੇ ਸ਼ਾਹੀ ਘਰਾਣੇ ਨਾਲ ਅੱਜ ਤਕ ਉਸ ਦਾ ਗੂੜ੍ਹਾ ਸੰਬੰਧ ਚਲਿਆ ਆਉਂਦਾ ਹੈ।

ਜਦ ੧੯੬੭ ਵਿਚ ਪਛਮੀ ਹਿੰਦ ਵਿਚ ਬਹੁਤ ਸਖਤ ਕਾਲ ਪੈ ਗਿਆ ਤਾਂ ਆਗਾ ਖ਼ਾਨ ਨੇ ਲੱਖਾਂ ਰੁਪਏ ਲੋਕਾਂ ਨੂੰ ਸਹਾਇਤਾ ਵਜੋਂ ਦਿਤੇ। ਨਾਲ ਹੀ ਆਗਾ ਖ਼ਾਨਾ ਨੇ ਅਛੂਤ ਉਧਾਰ ਤੇ ਅਛੂਤ ਸੇਵਾ ਵਿਚ ਵੀ ਬਹੁਤ ਹਿਸਾ ਲਿਆ। ਆਗਾ ਖ਼ਾਨ ਦਾ ਖ਼ਿਆਲ ਹੈ ਕਿ ਜਿਤਨਾ ਚਿਰ ਅਛੂਤਾਂ ਦੀ ਆਰਥਿਕ ਦਸ਼ਾ ਚੰਗੀ ਨਹੀਂ ਬਣਦੀ ਉਤਨਾ ਚਿਰ ਹਿੰਦੁਸਤਾਨ ਦੀ ਉੱਨਤੀ ਮੁਸ਼ਕਲ ਹੈ। ਆਗਾ ਖ਼ਾਨ ਇਸਤਰੀਆਂ ਵਿਚ ਵਿਦਿਆ ਫੈਲਾਣ ਦੇ ਬਹੁਤ ਹਕ ਵਿਚ ਹਨ। ਆਪ ਬੜੇ ਚਿਰ ਤੋਂ ਛੋਟੀ ਉਮਰ ਦੇ ਵਿਆਹ, ਪਰਦਾ ਤੇ ਜਬਰੀ ਰੰਡੇਪੇ ਦੀ ਵਿਰੋਧਤਾ ਕਰਦੇ ਰਹੇ ਹਨ।

ਆਪ ਨੇ ਮੁਸਲਮਾਨਾਂ ਦੀ ਵਿਦਿਅਕ ਉਨਤੀ ਵਲ ਬਹੁਤ ਧਿਆਨ ਦਿਤਾ ਹੈ ਤੇ ਮੁਸਲਿਮ ਯੂਨੀਵਰਸਟੀ ਅਲੀਗੜ੍ਹ ਲਈ ਲੋਕਾਂ ਕੋਲੋਂ ਤੀਹ ਲਖ ਦੇ ਕਰੀਬ ਚੰਦਾ ਇਕੱਠਾ ਕੀਤਾ ਤੇ ਕੋਈ ਇਕ ਲਖ ਤੋਂ ਉਪਰ ਰੁਪਿਆ ਆਪਣੀ ਜੇਬ ਵਿਚੋਂ ਦਿਤਾ। ਆਪ ਇਸ ਯੂਨੀਵਰਸਟੀ ਨੂੰ ਦਸ ਹਜ਼ਾਰ ਰੁਪਏ ਸਾਲਾਨਾ ਸਹਾਇਤਾ ਦਿੰਦੇ ਹਨ। ਆਪ ਦੇ ਯਤਨਾਂ ਨਾਲ ਹੀ ਅਲੀਗੜ੍ਹ ਦੀ ਯੂਨੀਵਰਸਟੀ ਨੂੰ ਹਿੰਦ ਵਿਚ ਇਸਲਾਮੀ ਸਭਯਤਾ ਤੇ ਵਿੱਦਿਆ ਦਾ ਸਭ ਤੋਂ ਵਡਾ ਕੇਂਦਰ ਮੰਨਿਆ ਜਾਂਦਾ ਹੈ। ੧੯੩੬ ਵਿਚ ਇਸ ਯੂਨੀਵਰਸਟੀ ਵਲੋਂ ਆਪ ਦੀ ਸੇਵਾ ਦੀ ਸ਼ਲਾਘਾ ਇਕ

ਮਾਨ-ਪਤਰ ਦਵਾਰਾ ਪ੍ਰਗਟ ਕੀਤੀ ਗਈ। ਇਸ ਮਾਨ-ਪਤ੍ਰ ਵਿਚ ਮੁਸਲਮਾਨਾਂ ਵਲੋਂ ਆਗ਼ਾ ਖ਼ਾਨ ਨੂੰ ਬਹੁਤ ਸਿਆਣਾ, ਸੁਘੜ ਤੇ ਇਤਬਾਰੀ ਆਗੂ ਆਖਿਆ ਗਿਆ। ੧੯੧੦ ਵਿਚ ਬੰਬਈ ਦੇ ਸ਼ੀਆ ਤੇ ਸੁੰਨੀ ਮੁਸਲਮਾਨਾਂ ਨੇ ਮਿਲ ਕੇ ਆਪ ਨੂੰ ਆਪਣਾ ਆਗੂ ਮੰਨ ਲਿਆ।

੧੯੨੪ ਵਿਚ ਹਿੰਦੁਸਤਾਨ ਦੀ ਕੌਂਸਲ ਆਵ ਸਟੇਟ ਵਲੋਂ ਇਕ ਸਰਬ ਸੰਮਤੀ ਨਾਲ ਪਾਸ ਕੀਤਾ ਹੋਇਆ ਮਤਾ ਨਾਰਵੇ ਦੀ ਪਾਰਲੀਮੈਂਟ ਨੂੰ ਘੱਲਿਆ ਗਿਆ ਕਿ ਉਸ ਸਾਲ ਦੁਨੀਆਂ ਵਿਚ ਸਭ ਤੋਂ ਵਧੀਕ ਅਮਨ ਕਾਇਮ ਕਰਨ ਦਾ ਨੋਬਲ ਇਨਾਮ ਆਗ਼ਾ ਖ਼ਾਨ ਨੂੰ ਦਿਤਾ ਜਾਵੇ, ਕਿਉਂ ਜੋ ਉਸ ਨੇ ਤੁਰਕੀ ਤੇ ਯੂਰਪੀ ਦੀਆਂ ਜੇਤੀ ਕੌਮਾਂ ਦੇ ਵਿਚਕਾਰ ਝਗੜਾ ਹਟਾਣ ਲਈ ਬਹੁਤ ਕੋਸ਼ਸ਼ ਕੀਤੀ ਹੈ। ਆਗ਼ਾ ਖ਼ਾਨ ਨੇ ਮਿੰਟੋ ਮਾਰਲੇ ਰਾਜ ਬਣਤਰ ਤੋਂ ਲੈ ਕੇ ਗੋਲਮੇਜ਼ ਕਾਨਫ਼ਰੰਸ ਤਕ ਹਿੰਦੁਸਤਾਨ ਦੇ ਹਰ ਇਕ ਰਾਜਸੀ ਮਾਮਲੇ ਵਿਚ ਦਿਲਚਸਪੀ ਲਈ। ਆਪ ਹਰ ਸਮੇਂ ਹਿੰਦੂ-ਮੁਸਲਮ ਮਿਲਾਪ ਤੇ ਜ਼ੋਰ ਦਿੰਦੇ ਰਹੇ। ੧੯੩੯ ਵਿਚ ਆਪ ਨੇ ਅੰਤਲੀ ਵਾਰ ਇਹ ਮਿਲਾਪ ਪੈਦਾ ਕਰਨ ਦੀ ਨਿਸਫਲ ਕੋਸ਼ਸ਼ ਕੀਤੀ।

ਆਪ ਦੀ ਪਹਿਲੀ ਸ਼ਾਦੀ ੧੮੯੮ ਵਿਚ ਉਨ੍ਹਾਂ ਦੇ ਚਾਚੇ ਦੀ ਲੜਕੀ ਸ਼ਾਹਜ਼ਾਦਾ ਨਾਮੀ ਨਾਲ ਹੋਈ। ਦਸ ਸਾਲ ਪਿਛੋਂ ਆਪ ਨੇ ਆਪਣੀ ਪਹਿਲੀ ਵਹੁਟੀ ਨੂੰ ਤਲਾਕ ਦੇ ਦਿਤਾ ਤੇ ਇਟਲੀ ਦੀ ਇਕ ਸੁੰਦਰੀ ਥ੍ਰੀਸੀਆ ਨਾਲ ਵਿਆਹ

ਕਰ ਲਿਆ। ਇਸ ਸੁੰਦਰੀ ਦੇ ਪੇਟੋਂ ਸ਼ਾਹਜ਼ਾਦਾ ਅਲੀ ਖ਼ਾਨ ਜਨਮਿਆ ਜੋ ਹੁਣ ਵਾਲੇ ਆਗ਼ਾ ਖ਼ਾਨ ਦੇ ਪਿਛੋਂ ਇਸਮਾਈਲੀਆਂ ਦੀ ਸ਼੍ਰੇਣੀ ਦਾ ਇਮਾਮ ਬਣੇਗਾ। ੧੯੨੬ ਵਿਚ ਥ੍ਰੀਸੀਆ ਵੀ ਮਰ ਗਈ। ਤਿੰਨ ਸਾਲ ਪਿਛੋਂ ਆਪ ਨੇ ਕੈਰਲ ਨਾਮੀ ਇਕ ਫਰਾਂਸੀਸੀ ਲੜਕੀ ਨਾਲ ਸ਼ਾਦੀ ਕਰ ਲਈ। ਇਹ ਇਸਤ੍ਰੀ ਬੜੀ ਲਾਇਕ, ਨੇਕ ਤੇ ਖ਼ੂਬਸੂਰਤ ਹੈ। ੧੯੩੨ ਵਿਚ ਇਸ ਦੇ ਪੇਟੋਂ ਇਕ ਪੁਤ੍ਰ ਜੰਮਿਆ ਜਿਸ ਦਾ ਨਾਉਂ ਸਦਰੁ ਦੀਨ ਰਖਿਆ ਗਿਆ।

ਆਗ਼ਾ ਖ਼ਾਨ ਨੂੰ ਘੋੜ ਦੌੜ ਤੇ ਖੇਲਾਂ ਦਾ ਬਹੁਤ ਸ਼ੌਕ ਹੈ। ਆਪ ਆਪਣੇ ਜਨਮ ਅਸਥਾਨ ਮਯਗਾਉਂ ਵਿਚ, ਜੋ ਬੰਬਈ ਸ਼ਹਿਰ ਦੇ ਬਿਲਕੁਲ ਬਾਹਰਲੇ ਬੰਨੇ ਆਬਾਦ ਹੈ, ਘਟ ਵਧ ਹੀ ਰਹਿੰਦੇ ਹਨ। ਆਪ ਅਕਸਰ ਇਟਲੀ, ਫਰਾਂਸ, ਇੰਗਲਿਸਤਾਨ ਤੇ ਜਰਮਨੀ ਜਾ ਕੇ ਆਪਣਾ ਸਮਾਂ ਬਤੀਤ ਕਰਦੇ ਹਨ। ਆਪ ਕਈ ਵਾਰ ਮਲਕਾ ਵਿਕਟੋਰੀਆ ਦੇ ਮਹਿ-ਮਾਨ ਬਣੇ ਤੇ ਇਕਵਾਰ ਜਰਮਨੀ ਦੇ ਕੈਸਰ ਦੇ ਘਰਭੀ ਠਹਿਰੇ।

ਆਪ ਦਾ ਵਿਚਾਰ ਹੈ ਕਿ ਹਿੰਦੁਸਤਾਨ ਦੇ ਮੁਸਲਮਾਨਾਂ ਲਈ ਅੰਗ੍ਰੇਜ਼ ਰਾਜ ਸਭ ਤੋਂ ਵਧੀਆ ਹੈ। ਆਪ ਪਹਿਲੀ ਯੂਰਪੀਨ ਜੰਗ ਵਿਚ ਕਈ ਮੁਲਕਾਂ ਵਿਚ ਗਏ ਤੇ ਆਪ ਨੇ ਉਥੋਂ ਦੇ ਮੁਲਕਾਂ ਨੂੰ ਅੰਗ੍ਰੇਜ਼ਾਂ ਦੀ ਮਦਦ ਲਈ ਉਭਾਰਿਆ। ਆਪ ਨੇ ਆਪਣੇ ਮੁਰੀਦਾਂ ਨੂੰ ਭੀ ਹੁਕਮ ਦਿਤਾ ਕਿ ਉਹ ਆਪਣੇ ਤਨ ਮਨ ਤੇ ਧਨ ਨਾਲ ਅੰਗ੍ਰੇਜ਼ਾਂ ਦੀ ਸਹਾਇਤਾ ਕਰਨ। ਇਸ ਕੰਮ ਨੂੰ ਸਿਰੇ ਚੜ੍ਹਾਣ ਲਈ ਆਗ਼ਾ ਖਾਨ ਨੇ ਆਪਣੇ

ਆਪ ਨੂੰ ਬਤੌਰ ਸਿਪਾਹੀ ਦੇ ਪੇਸ਼ ਕਰ ਦਿਤਾ। ਸਰਕਾਰ ਨੇ ਖੁਸ਼ ਹੋ ਕੇ ਆਪ ਨੂੰ ਗਿਆਰਾਂ ਤੋਪਾਂ ਦੀ ਸਲਾਮੀ ਦਾ ਹੱਕ ਤੇ ਹਿਜ਼ ਹਾਈਨੈਸ ਦਾ ਖ਼ਿਤਾਬ ਦੇ ਦਿਤਾ।

ਲੜਾਈ ਖ਼ਤਮ ਹੋ ਜਾਣ ਤੇ ਆਪਦਾ ਅੰਗ੍ਰੇਜ਼ੀ ਸਰਕਾਰ ਨਾਲ ਕੁਝ ਮਤ-ਭੇਦ ਪੈਦਾ ਹੋ ਗਿਆ। ਆਪ ਇਹ ਚਾਹੁੰਦੇ ਸਨ ਕਿ ਤੁਰਕੀ ਦੀ ਸਰਕਾਰ ਨੂੰ ਪਹਿਲਾਂ ਨਾਲੋਂ ਜ਼ਿਆਦਾ ਮਜ਼ਬੂਤ ਬਣਾ ਦੇਣਾ ਚਾਹੀਦਾ ਹੈ ਤੇ ਈਰਾਨ ਤੇ ਕਾਕੇਸ਼ੀਆ ਵਿਚੋਂ ਅੰਗ੍ਰੇਜ਼ਾਂ ਨੂੰ ਚਲੇ ਆਉਣਾ ਚਾਹੀਦਾ ਹੈ। ਆਪ ਇਰਾਕ ਤੇ ਫ਼ਲਸਤੀਨ ਵਿਚ ਲੋਕ-ਰਾਜ ਕਾਇਮ ਕਰਨ ਦੇ ਹਕ ਵਿਚ ਸਨ। ਵਲੈਤੀ ਅਖ਼ਬਾਰਾਂ ਵਿਚ ਆਪ ਦੇ ਇਸ ਵਤੀਰੇ ਵਿਰੁਧ ਬਹੁਤ ਲੇਖ ਲਿਖੇ ਗਏ। ਪਰ ਆਗਾ ਖ਼ਾਨ ਇਹੀ ਕਹਿੰਦੇ ਰਹੇ ਕਿ ਅੰਗ੍ਰੇਜ਼ਾਂ ਦੀ ਭਲਾਈ ਤੁਰਕਾਂ ਦੀ ਤਾਕਤ ਤੇ ਪ੍ਰਸੰਨਤਾ ਨਾਲ ਸੰਬੰਧਤ ਹੈ।

ਆਪ ਨੇ ਕ੍ਰੋੜਾਂ ਰੁਪਏ ਯੂਰਪ ਤੇ ਅਮਰੀਕਾ ਵਿਚ ਵਪਾਰ ਤੇ ਲਾਏ ਹੋਏ ਹਨ। ਫ਼ਰਾਂਸ ਤੇ ਇੰਗਲਿਸਤਾਨ ਵਿਚ ਆਪ ਦੇ ਘੋੜਿਆਂ ਦੇ ਅਸਤਬਲ ਵੇਖਣ ਲਾਇਕ ਹਨ। ਆਪ ਹਰ ਸਾਲ ਕਈ ਵਾਰੀ ਹਿੰਦੁਸਤਾਨ ਆਉਂਦੇ ਰਹੇ ਹਨ। ਆਪ ਮੁਸਲਿਮ ਲੀਗ ਦੇ ਬਾਨੀਆਂ ਵਿਚੋਂ ਹਨ ਤੇ ਹਿੰਦੁਸਤਾਨ ਦੇ ਸਾਰੇ ਮੁਸਲਮਾਨ ਬਹੁਤ ਸਾਰਾ ਚਿਰ ਆਪ ਨੂੰ ਏਥੋਂ ਦੇ ਮੁਸਲਮਾਨਾਂ ਦਾ ਆਗੂ ਮੰਨਦੇ ਰਹੇ ਹਨ। ੧੯੩੦ ਦੀ ਗੋਲ ਮੇਜ ਕਾਨਫ਼ਰੰਸ ਵਿਚ ਮੁਸਲਮਾਨਾਂ ਦੇ ਆਗੂ ਤੇ ਪ੍ਰਤੀਨਿਧ ਬਣ ਕੇ ਗਏ। ੧੯੩੨ ਵਿਚ ਆਪ ਨੇ

ਸਰਬ ਜਗਤ ਕੌਮਾਂਤਰੀ ਸਭਾ ਵਿਚ ਹਿੰਦੁਸਤਾਨ ਦੀ ਪ੍ਰਤੀਨਿਧਤਾ ਕੀਤੀ।

ਜਿਹਾ ਕਿ ਉਪਰ ਦੱਸਿਆ ਗਿਆ ਹੈ ਆਪ ਨੂੰ ਦੁਨੀਆਂ ਵਿਚ ਸਭ ਤੋਂ ਜ਼ਿਆਦਾ ਅਮੀਰ ਆਦਮੀ ਮੰਨਿਆਂ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਵਲਾਇਤ ਦੇ ਸਭ ਤੋਂ ਵਡੇ ਬੈਂਕ ਵਿਚ ਵੀ ਇਤਨਾ ਰੁਪਿਆ ਨਹੀਂ ਜਿਤਨਾ ਆਪ ਦੇ ਪਾਸ ਹੈ। ਹਰ ਸਾਲ ਕ੍ਰੋੜਾਂ ਰੁਪੈ ਅਫਰੀਕਾ,ਮਲਾਇਆ ਤੇ ਮਧ ਏਸ਼ੀਆ ਤੋਂ ਖੱਚਰਾਂ ਤੇ ਲੱਦ ਕੇ ਆਪ ਕੋਲ ਭੇਜ ਦਿਤੇ ਜਾਂਦੇ ਹਨ। ਇਸ ਰੁਪਏ ਦੀ ਹਿਫ਼ਾਜ਼ਤ ਲਈ ਕੋਈ ਫ਼ੌਜ ਨਿਯਤ ਨਹੀਂ ਕੀਤੀ ਜਾਂਦੀ। ਕਿਸੇ ਚੋਰ ਯਾਂ ਡਾਕੂ ਦੀ ਕੀ ਮਜਾਲ ਹੈ ਕਿ ਉਹ ਅੱਜ ਕਲ ਦੇ ਇਮਾਮ ਸਰ ਮੁਹੰਮਦ ਸ਼ਾਹ ਆਗ਼ਾ ਖ਼ਾਨ ਲਈ ਭੇਜੇ ਜਾ ਰਹੇ ਦਸਵੰਧ ਯਾਂ ਕਿਸੇ ਹੋਰ ਭੇਟਾ ਵਲ ਅੱਖ ਚੁਕ ਕੇ ਵੀ ਦੇਖ ਸਕੇ।

੧੯੩੫ ਦੀ ਰਾਜ-ਬਣਤਰ ਦੇ ਚਾਲੂ ਹੋਣ ਤੋਂ ਕੁਝ ਚਿਰ ਪਹਿਲਾਂ ਆਗ਼ਾ ਖ਼ਾਨ ਸਾਹਿਬ ਰਾਜਸੀ ਮਾਮਲਿਆਂ ਵਿਚ ਕੁਝ ਘਟ ਦਿਲਚਸਪੀ ਲੈਣ ਲਗ ਪਏ ਤੇ ਆਪ ਦੀ ਥਾਂ ਜਿਨਾਹ ਨੇ ਲੈ ਲਈ। ਤਾਂ ਭੀ ਹਿੰਦੁਸਤਾਨ, ਇਸਲਾਮੀ ਜਗਤ ਤੇ ਬਾਕੀ ਦੁਨੀਆਂ ਵਿਚ ਆਗ਼ਾ ਖ਼ਾਨ ਨੂੰ ਜਿਨਾਹ ਨਾਲੋਂ ਵਧੇਰੇ ਸਤਿਕਾਰ ਦੀ ਨਜ਼ਰ ਨਾਲ ਦੇਖਿਆ ਜਾਂਦਾ ਹੈ। ਕੁਝ ਚਿਰ ਤੋਂ ਆਪ ਨੇ ਹਿੰਦ ਵਿਚ ਆਉਣਾ ਵੀ ਛੱਡ ਦਿਤਾ ਹੈ।

----

# ਡਾਕਟਰ ਮੁਹੰਮਦ ਇਕਬਾਲ

ਡਾਕਟਰ ਮੁਹੰਮਦ ਇਕਬਾਲ ੨੨ ਫਰਵਰੀ ੧੮੭੩ ਦੇ ਦਿਨ ਸਿਆਲਕੋਟ ਦੇ ਇਤਿਹਾਸਕ ਸ਼ਹਿਰ ਵਿਚ ਪੈਦਾ ਹੋਇਆ। ਇਸ ਦੇ ਵਡੇ ਵਡੇਰੇ ਕਸ਼ਮੀਰੀ ਬ੍ਰਾਹਮਣ ਸਨ, ਜਿਨ੍ਹਾਂ ਨੇ ਮੁਸਲਮਾਨੀ ਮਤ ਧਾਰਨ ਕਰ ਲਿਆ ਸੀ। ਆਪ ਦੇ ਜੀਵਨ ਵਿਚ ਕਸ਼ਮੀਰੀ ਬ੍ਰਾਹਮਣ ਦੀ ਅਕਲ ਤੇ ਇਸਲਾਮ ਦਾ ਜੋਸ਼ ਦੋਵੇਂ ਚੰਗੀ ਤਰ੍ਹਾਂ ਦੇਖਣ ਵਿਚ ਆਉਂਦੇ ਹਨ।

ਇਕਬਾਲ ਨੇ ਆਪਣੀ ਮੁਢਲੀ ਵਿਦਿਆ ਆਪਣੀ ਜਨਮ ਭੂਮੀ ਸਿਆਲਕੋਟ ਵਿਚ ਹੀ ਪ੍ਰਾਪਤ ਕੀਤੀ। ਆਪ ਜੀ ਦੇ ਪਿਤਾ ਦੇ ਕਈ ਵਿਦਵਾਨ ਮਿੱਤਰ ਸਨ। ਉਨ੍ਹਾਂ ਵਿਚੋਂ ਸਭ ਤੋਂ ਉਘਾ ਸੱਯਦ ਮੀਰ ਹਸਨ ਸੀ ਜੋ ਮਰੇ ਕਾਲਜ ਸਿਆਲਕੋਟ ਵਿਚ ਅਰਬੀ ਤੇ ਫ਼ਾਰਸੀ ਦਾ ਪ੍ਰੋਫ਼ੈਸਰ ਸੀ। ਇਕਬਾਲ ਨੇ ਇਸੇ ਉਸਤਾਦ ਤੋਂ ਇਹ ਦੋਵੇਂ ਭਾਸ਼ਾਂ ਸਿਖੀਆਂ।

੧੮੯੫ ਵਿਚ ਇਕਬਾਲ ਗੌਰਮਿੰਟ ਕਾਲਜ ਲਾਹੌਰ ਵਿਚ ਆ ਕੇ ਦਾਖ਼ਲ ਹੋਇਆ। ਇਥੇ ਆ ਕੇ ਆਪ ਨੇ ਫ਼ਲਾਸਫ਼ੀ ਦੇ ਮਜ਼ਮੂਨ ਵਿਚ ਖ਼ਾਸ ਦਿਲਚਸਪੀ ਤੇ ਪ੍ਰਸਿਧਤਾ ਪ੍ਰਾਪਤ ਕਰ ਲਈ। ਇਸੇ ਕਾਰਨ ਇਥੋਂ ਦੇ ਪ੍ਰੋਫ਼ੈਸਰ ਆਰਨਲਡ ਸਾਹਿਬ ਦੇ ਦਿਲ ਵਿਚ ਆਪ ਲਈ ਬੜਾ ਸਤਿਕਾਰ

ਪੈਦਾ ਹੋ ਗਿਆ। ਗੌਰਮੈਂਟ ਕਾਲਜ ਤੋਂ ਐਮ. ਏ. ਪਾਸ ਕਰ ਕੇ ਇਕਬਾਲ ਓਰੀਅੰਟਲ ਕਾਲਜ ਲਾਹੌਰ ਵਿਚ ਦਾਖ਼ਲ ਹੋ ਗਿਆ। ਕੁਝ ਸਾਲਾਂ ਪਿਛੋਂ ਇਕਬਾਲ ਨੂੰ ਗੌਰਮੈਂਟ ਕਾਲਜ ਲਾਹੌਰ ਵਿਚ ਫ਼ਿਲਾਸਫ਼ੀ ਦਾ ਲੈਕਚਰਾਰ ਨਿਯਤ ਕਰ ਦਿਤਾ ਗਿਆ। ੧੯੦੫ ਵਿਚ ਇਕਬਾਲ ਫ਼ਲਾਸਫ਼ੀ ਵਿਚ ਨਿਪੁੰਨਤਾ ਹਾਸਲ ਕਰਨ ਲਈ, ਤੇ ਬੈਰਿਸਟ੍ਰੀ ਪਾਸ ਕਰਨ ਲਈ ਵਲਾਇਤ ਚਲਾ ਗਿਆ। ਉਥੇ ਆਰਨਲਡ ਸਾਹਿਬ ਵੀ ਸੀ। ਇਸ ਦੇ ਕਹਿਣ ਤੇ ਇਕਬਾਲ ਨੇ ਈਰਾਨੀ ਸੂਫ਼ੀਆਂ ਤੇ ਇਕ ਵਿਦਵਤਾ ਭਰੀ ਪੁਸਤਕ ਤਿਆਰ ਕੀਤੀ। ਇਸ ਪੁਸਤਕ ਦੀ ਵਲਾਇਤ ਤੇ ਜਰਮਨੀ ਦੋਹਾਂ ਮੁਲਕਾਂ ਵਿਚ ਬੜੀ ਕਦਰ ਕੀਤੀ ਗਈ ਤੇ ਕੈਮਬ੍ਰਿਜ ਤੇ ਮਿਊਨਿਖ਼ ਵਲੋਂ ਡਿਗਰੀਆਂ ਦਿਤੀਆਂ ਗਈਆਂ। ੧੯੦੮ ਵਿਚ ਆਪ ਨੇ ਬੈਰਿਸਟ੍ਰੀ ਪਾਸ ਕਰ ਲਈ ਤੇ ਵਾਪਸ ਲਾਹੌਰ ਆ ਕੇ ਵਕਾਲਤ ਕਰਨ ਲਗ ਪਏ। ਵਕਾਲਤ ਵਿਚ ਆਪਨੂੰ ਬਹੁਤੀ ਸਫ਼ਲਤਾ ਪ੍ਰਾਪਤ ਨਾ ਹੋਈ, ਕਿਉਂਕਿ ਆਪ ਦੀ ਬਹੁਤੀ ਰੁਚੀ ਫ਼ਿਲਾਸਫ਼ੀ ਤੇ ਸਾਹਿਤ ਵਲ ਲਗੀ ਰਹਿੰਦੀ ਸੀ।

ਇਕਬਾਲ ਹਾਲੇ ਸਿਆਲਕੋਟ ਵਿਚ ਵਿਦਿਆਰਥੀ ਹੀ ਸੀ, ਜਦੋਂ ਉਸ ਨੇ ਉਰਦੂ ਵਿਚ ਗ਼ਜ਼ਲਾਂ ਲਿਖਣੀਆਂ ਸ਼ੁਰੂ ਕੀਤੀਆਂ। ਇਹ ਗ਼ਜ਼ਲਾਂ ਉਸ ਨੇ ਉਰਦੂ ਦੇ ਪ੍ਰਸਿਧ ਕਵੀ ਦਾਗ਼ ਕੋਲ ਸੁਧਾਈ ਲਈ ਦਿੱਲੀ ਭੇਜੀਆਂ। ਦਾਗ਼ ਕਵੀ ਨੇ ਇਹ ਕਵਿਤਾਵਾਂ ਲਿਖ ਕੇ ਮੋੜ ਦਿਤੀਆਂ ਕਿ ਇਨ੍ਹਾਂ ਵਿਚ ਕਿਸੇ ਕਿਸਮ ਦੀ ਸੁਧਾਈ ਦੀ ਲੋੜ ਨਹੀਂ। ਲਾਹੌਰ

ਵਿਚ ਇਕਬਾਲ ਨੇ ਇਕ ਦਫ਼ਾ ਇਕ ਮੁਸ਼ਾਇਰੇ ਵਿਚ ਹਿਸਾ ਲਿਆ। ਇਥੇ ਉਹ ਬਹੁਤ ਸਾਰੇ ਕਵੀਆਂ ਦੇ ਦਿਲ ਵਿਚ ਖੁਭ ਗਿਆ। ਇਕ ਵਾਰ ਉਸ ਨੇ 'ਉਰਦੂ ਸਾਹਿਤਕ ਸਭਾ' ਅਗੇ ਹਿਮਾਚਲ ਪਹਾੜ ਦੀ ਸੁੰਦਰਤਾ ਉਤੇ ਇਕ ਕਵਿਤਾ ਪੜ੍ਹੀ ਜਿਸ ਦੀ ਬੜੀ ਸ਼ਲਾਘਾ ਕੀਤੀ ਗਈ। ਹੁਣ ਤੋਂ ਇਕਬਾਲ ਹਰ ਸਾਲ ਪੰਜਾਬ ਦੇ ਮੁਸਲਮਾਨਾਂ ਦੀ ਧਾਰਮਿਕ ਤੇ ਸਾਹਿਤਕ 'ਅੰਜਮਨ ਹਮਾਇਤ-ਉਲ-ਇਸਲਾਮ' ਦੇ ਸਾਲਾਨਾ ਸਮਾਗਮਾਂ ਵਿਚ ਹਿਸਾ ਲੈਣ ਲਗ ਪਿਆ।

ਕੁਝ ਸਮੇਂ ਪਿਛੋਂ ਇਕਬਾਲ ਨੇ ਆਪਣੀਆਂ ਉਰਦੂ ਵਿਚ ਲਿਖੀਆਂ ਕਵਿਤਾਵਾਂ 'ਤਸਵੀਰਿ ਦਰਦ' 'ਸ਼ਿਕਵਾ' ਤੇ 'ਜਵਾਬਿ-ਸ਼ਿਕਵਾ' ਪੜ੍ਹ ਕੇ ਲੋਕਾਂ ਉਤੇ ਹੋਰ ਬਹੁਤ ਅਸਰ ਪਾ ਲਿਆ। ੧੯੨੪ ਵਿਚ ਇਕਬਾਲ ਨੇ ਆਪਣੀਆਂ ਉਰਦੂ ਕਵਿਤਾਵਾਂ 'ਬਾਂਗਿ-ਦਰਾ' ਦੇ ਨਾਮ ਹੇਠ ਪੁਸਤਕ ਦੀ ਸ਼ਕਲ ਵਿਚ ਛਾਪ ਦਿਤੀਆਂ।

ਜਦ ਇਕਬਾਲ ਯੂਰਪ ਵਿਚ ਸੀ ਤਾਂ ਉਸ ਨੇ ਕਿਸੇ ਦੀ ਫ਼ਰਮਾਇਸ਼ ਤੇ ਫ਼ਾਰਸੀ ਭਾਸ਼ਾ ਵਿਚ ਕੁਝ ਕਵਿਤਾ ਲਿਖੀ ਜੋ ਉਸ ਨੂੰ ਤੇ ਉਸ ਦੇ ਦੋਸਤਾਂ ਨੂੰ ਬਹੁਤ ਪਸੰਦ ਆਈ। ੧੯੧੫ ਵਿਚ ਇਕਬਾਲ ਨੇ ਆਪਣੀ ਫਾਰਸੀ ਦੀ ਪਹਿਲੀ ਕਵਿਤਾ 'ਅਸਰਾਰਿ-ਖ਼ੁਦੀ' ਛਾਪ ਦਿਤੀ। ਫ਼ਾਰਸੀ ਭਾਸ਼ਾ ਵਿਚ ਲਿਖਣ ਕਰਕੇ ਈਰਾਨ ਤੇ ਅਫ਼ਗਾਨਿਸਤਾਨ, ਤੁਰਕੀ ਤੇ ਰੂਸ—ਜਿਥੇ ਫਾਰਸੀ ਬੋਲੀ ਤੇ ਪੜ੍ਹੀ ਜਾਂਦੀ ਹੈ—ਵਿਚ ਇਕਬਾਲ ਦੀ ਸ਼ੁਹਰਤ ਫੈਲ ਗਈ। ਇੰਗਲੈਂਡ ਤੇ ਅਮਰੀਕਾ ਵਿਚ 'ਅਸਰਾਰਿ-ਖ਼ੁਦੀ'

ਦੇ ੧੯੩੦ ਵਿਚ ਅੰਗਰੇਜ਼ੀ ਉਲਥੇ ਛਾਪੇ ਗਏ। ਜਰਮਨ ਤੇ ਲਾਤੀਨੀ ਜ਼ਬਾਨਾਂ ਵਿਚ ਵੀ ਇਸ ਪੁਸਤਕ ਦੇ ਕੁਝ ਹਿਸੇ ਪ੍ਰਕਾਸ਼ਤ ਕੀਤੇ ਗਏ। 'ਅਸਰਾਰਿ-ਖ਼ੁਦੀ' ਪਿਛੋਂ ਇਕਬਾਲ ਨੇ 'ਰਮੂਜ਼ਿ ਬੇ-ਖ਼ੁਦੀ' ਪੁਸਤਕ ਛਾਪੀ। ਕਵੀ ਨੇ ਇਸ ਪੁਸਤਕ ਵਿਚ ਦੱਸਿਆ ਹੈ ਕਿ ਇਸ ਦੁਨੀਆਂ ਦੇ ਸਾਰੇ ਕਸ਼ਟਾਂ ਦਾ ਇਲਾਜ ਇਸਲਾਮ ਵਿਚ ਹੈ। ਇਸ ਪਿਛੋਂ 'ਪਯਾਮਿ-ਮਸ਼ਰਕ', 'ਜ਼ਬੂਰਿ-ਅਜਮ' ਤੇ 'ਜਾਵੇਦ-ਨਾਮਾ' ਪੁਸਤਕਾਂ ਪ੍ਰਕਾਸ਼ਤ ਕੀਤੀਆਂ ਗਈਆਂ।

ਕੁਝ ਸਮੇਂ ਪਿਛੋਂ ਉਰਦੂ ਦੇ ਪਾਠਕਾਂ ਨੇ ਮੰਗ ਕੀਤੀ ਕਿ ਇਕਬਾਲ ਮੁੜ ਉਰਦੂ ਵਿਚ ਵੀ ਕਵਿਤਾ ਲਿਖੇ। ਇਸ ਮੰਗ ਦੇ ਉਤਰ ਵਿਚ ਉਸਨੇ 'ਬਾਲਿ ਜਬਰੀਲ' ੧੯੩੫ ਵਿਚ ਤੇ 'ਜ਼ਰਬਿ ਕਲੀਮ' ੧੯੩੯ ਵਿਚ ਪ੍ਰਕਾਸ਼ਤ ਕੀਤੀਆਂ। ਇਕਬਾਲ ਨੇ ਸਭ ਤੋਂ ਅੰਤਲੀ ਪੁਸਤਕ ਫੇਰ ਫ਼ਾਰਸੀ ਵਿਚ ਹੀ ਲਿਖੀ ਜਿਸ ਦਾ ਨਾਮ ਹੈ 'ਪਸਚਿ ਬਾਯਦ ਕਰਦ ਐ ਅਕਵਾਮਿ ਮਸ਼ਰਕ'। ਇਸ ਵਿਚ ਪਛਮੀ ਸਭ੍ਯਤਾ ਦੇ ਪੂਰਬੀ ਲੋਕਾਂ ਪੁਰ ਕੀਤੇ ਗਏ ਅਨਿਆਂ ਤੇ ਜ਼ੁਲਮ ਬੜੇ ਜ਼ੋਰਦਾਰ ਲਫ਼ਜ਼ਾਂ ਵਿਚ ਵਰਣਨ ਕੀਤੇ ਗਏ ਹਨ। ੧੯੩੮ ਵਿਚ ਇਕਬਾਲ ਦੇ ਮਰਨ ਪਿਛੋਂ ਉਸਦੀ ਇਕ ਪੁਸਤਕ 'ਅਰਮਗ਼ਾਨਿ ਹਜਾਜ਼' ਛਾਪੀ ਗਈ। ਕਵਿਤਾ ਤੋਂ ਛੁਟ ਇਕਬਾਲ ਨੇ ਮੁਸਲਮਾਨਾਂ ਦੀ ਧਾਰਮਿਕ ਫ਼ਿਲਾਸਫ਼ੀ ਤੇ ਭੀ ਇਕ ਪੁਸਤਕ ਲਿਖੀ ਹੈ। ਇਕਬਾਲ ਨੂੰ ਆਕਸਫ਼ਰਡ ਯੂਨੀਵਰਸਟੀ ਵਲੋਂ ਲੇਕਚਰ ਦੇਣ ਲਈ ਬੁਲਾਵਾ ਭੇਜਿਆ ਗਿਆ, ਪਰ ਆਪ ਬਿਮਾਰੀ ਦੇ ਕਾਰਨ ਨਾ ਜਾ ਸਕੇ।

ਇਕਬਾਲ ਨੂੰ ਜਿਉਂਦੇ ਜੀ ਉਰਦੂ ਸੰਸਾਰ ਵਿਚ ਜੋ ਪ੍ਰਸਿਧਤਾ ਪ੍ਰਾਪਤ ਹੋਈ ਉਹ ਹੋਰ ਕਿਸੇ ਦੇ ਹਿਸੇ ਵਿਚ ਨਹੀਂ ਆਈ। ਇਕਬਾਲ ਨੂੰ ਟੈਗੋਰ ਵਾਂਗ ਹਿੰਦੁਸਤਾਨੀ ਪੂਰਬੀ ਸਭ-ਯਤਾ ਤੇ ਸਾਰੀ ਦੁਨੀਆਂ ਨਾਲ ਚੰਗਾ ਪਿਆਰ ਸੀ। ਇਸ ਦੇ ਦਿਮਾਗ਼ ਵਿਚ ਆਪਣੀ ਕੌਮ ਤੇ ਆਪਣੇ ਦੇਸ਼ ਦੀ ਵਡਿਆਈ ਦੇ ਵਡੇ ਵਡੇ ਸੁਪਨੇ ਤੇ ਸਕੀਮਾਂ ਘੁਮਦੀਆਂ ਰਹਿੰਦੀਆਂ ਸਨ। ਇਕਬਾਲ ਇਨਸਾਨੀ ਜੀਵਨ ਨੂੰ ਇਕ ਘੋਲ ਸਮਝਦਾ ਹੈ ਤੇ ਉਹ ਹਰ ਇਕ ਨੂੰ ਤਿਆਰ ਬਰ-ਤਿਆਰ ਰਹਿਣ ਤੇ ਫੁਰਤੀ ਤੇ ਤਾਕਤ ਨਾਲ ਅੱਗੇ ਵਧਣ ਦੀ ਪ੍ਰੇਰਨਾ ਕਰਦਾ ਹੈ। ਇਕਬਾਲ ਫ਼ਿਲਾਸਫ਼ਰ ਤਾਂ ਹੈ, ਪਰ ਉਸ ਦੀ ਫ਼ਿਲਾਸਫ਼ੀ ਆਦਮੀ ਨੂੰ ਅਮਲ ਵਲ ਲਿਜਾਂਦੀ ਹੈ, ਤਿਆਗ ਵਲ ਨਹੀਂ। ਇਕਬਾਲ ਦੇ ਖ਼ਿਆਲ ਮੁਤਾਬਿਕ ਇਸਲਾਮ ਭੀ ਆਦਮੀ ਨੂੰ ਅਮਲ ਦੀ ਦਾਵਤ ਦੇਂਦਾ ਹੈ ਤੇ ਉਸ ਨੂੰ ਚੌਕੰਨਾ ਤੇ ਹੁਸ਼ਿਆਰ ਰਹਿਣ ਲਈ ਆਖਦਾ ਹੈ। ਇਕਬਾਲ ਬੜਾ ਪੱਕਾ ਮੁਸਲਮਾਨ ਸੀ ਤੇ ਉਹ ਹਰ ਮਾਮਲੇ ਵਿਚ ਇਸਲਾਮ ਤੋਂ ਹੀ ਤਾਕਤ ਤੇ ਗਿਆਨ ਪ੍ਰਾਪਤ ਕਰਦਾ ਸੀ।

ਬਹੁਤ ਸਾਰੇ ਉਰਦੂ ਪਾਠਕਾਂ ਦਾ ਇਹ ਖ਼ਿਆਲ ਹੈ ਕਿ ਇਕਬਾਲ ਮੁਢਲੇ ਦਿਨਾਂ ਵਿਚ ਦੇਸ਼ ਪਿਆਰ ਤੇ ਬਹੁਤ ਜ਼ੋਰ ਦੇਂਦਾ ਸੀ, ਪਰ ਪਿਛੋਂ ਆ ਕੇ ਕੇਵਲ ਇਸਲਾਮ ਦਾ ਹੀ ਰਖਿਅਕ ਬਣ ਗਿਆ। ਪਰ ਜੇ ਇਕਬਾਲ ਦੀਆਂ ਕਵਿਤਾਵਾਂ ਨੂੰ ਧਿਆਨ ਨਾਲ ਪੜ੍ਹੀਏ ਤਾਂ ਇਹ ਦੂਸ਼ਨ ਬਹੁਤ ਹਦ ਤਕ ਗ਼ਲਤ ਸਾਬਤ ਹੋ ਜਾਂਦਾ ਹੈ। ਇਕਬਾਲ ਦੀ ਲਿਖੀ ਹੋਈ

ਕਵਿਤਾ 'ਨਯਾ ਸ਼ਿਵਾਲਾ' ਅੱਜ ਤਕ ਸਾਡੇ ਦੇਸ਼ ਦਿਆਂ ਬਿਰਧਾਂ, ਬਾਲਾਂ ਤੇ ਜਵਾਨਾਂ ਦੀ ਜ਼ਬਾਨ ਤੇ ਚੜ੍ਹੀ ਹੋਈ ਹੈ। ਇਸ ਵਿਚ ਦੇਸ਼ ਪਿਆਰ ਦਾ ਬਹੁਤ ਵਧੀਆ ਤੇ ਭਾਵ-ਪੂਰਤ ਸਬਕ ਮਿਲਦਾ ਹੈ। ਕੁਝ ਵਡਿਆਂ ਹੋ ਕੇ ਇਕਬਾਲ ਨੇ ਕੁਲ ਪੂਰਬ ਤੇ ਕੁਲ ਸੰਸਾਰ ਨਾਲ ਪ੍ਰੀਤ ਕਰਨ ਦਾ ਸੰਦੇਸਾ ਲੋਕਾਂ ਨੂੰ ਦਿਤਾ ਹੈ। ਇਕਬਾਲ ਇਸਲਾਮ, ਹਿੰਦੁਸਤਾਨ, ਪੂਰਬ ਤੇ ਕੁਲ ਜਗਤ ਦਾ ਕਵੀ ਸੀ। ਜਦ ਕਦੇ ਉਸ ਨੇ ਇਸਲਾਮ ਦੇ ਅਸੂਲਾਂ ਤੇ ਜ਼ੋਰ ਦਿਤਾ ਹੈ ਤਾਂ ਕੇਵਲ ਇਸ ਵਾਸਤੇ ਕਿ ਇਕ-ਬਾਲ ਸਚੇ ਦਿਲੋਂ ਮੰਨਦਾ ਸੀ ਕਿ ਇਸਲਾਮ ਦਾ ਆਸਰਾ ਲਿਆਂ ਅੱਜ ਕਲ ਦੀ ਸਭਯਤਾ ਦੀਆਂ ਬਹੁਤ ਸਾਰੀਆਂ ਊਣਤਾਈਆਂ ਦੂਰ ਹੋ ਸਕਦੀਆਂ ਹਨ।

ਪਹਿਲਾਂ ਯੂ. ਪੀ. ਪ੍ਰਾਂਤ ਦੇ ਉਰਦੂ ਲੇਖਕਾਂ ਨੇ ਇਕ-ਬਾਲ ਦੀਆਂ ਉਰਦੂ ਲਿਖਤਾਂ ਵਿਚ ਕਈ ਨੁਕਸ ਕਢੇ। ਇਸ ਵਿਚ ਵਡੇ ਨੁਕਸ ਇਹ ਦੱਸੇ ਕਿ ਇਕ ਤਾਂ ਇਸ ਦੀਆਂ ਉਰਦੂ ਲਿਖਤਾਂ ਵਿਚ ਫ਼ਾਰਸੀ ਦੇ ਅੱਖਰ ਬਹੁਤ ਭਰੇ ਹੋਏ ਹਨ ਤੇ ਦੂਜੇ ਬਹੁਤ ਥਾਈਂ ਉਸ ਨੇ ਪੰਜਾਬੀ ਅੱਖਰ ਵੀ ਵਰਤੇ ਹਨ। ਪਰ ਜਦ ਯੂ. ਪੀ. ਵਾਲਿਆਂ ਨੂੰ ਦਸਿਆ ਗਿਆ ਕਿ ਗ਼ਾਲਿਬ ਦੀ ਕਵਿਤਾ ਵਿਚ ਭੀ ਤਾਂ ਬਹੁਤ ਫ਼ਾਰਸੀ ਦੇ ਅਖਰ ਹਨ ਤਾਂ ਇਕਬਾਲ ਦੇ ਵਿਰੋਧੀ ਵੀ ਜਵਾਬ ਨਾ ਦੇ ਸਕੇ ਤੇ ਹੌਲੀ ਹੌਲੀ ਇਹ ਮੰਨ ਲਿਆ ਗਿਆ ਕਿ ਇਕਬਾਲ ਦੇ ਵਿਚਾਰਾਂ ਵਿਚ ਸੁੰਦਰਤਾ ਤੇ ਜ਼ੋਰ ਬਹੁਤ ਹੈ। ਉਸ ਦੀ ਵਧ ਰਹੀ ਪ੍ਰਸਿੱਧਤਾ ਨੂੰ ਦੇਖ ਕੇ ਨਵੇਂ ਉਠੇ ਉਰਦੂ ਕਵੀਆਂ

ਨੇ ਇਕਬਾਲ ਦੀ ਨਕਲ ਵਿਚ ਕਵਿਤਾਵਾਂ ਲਿਖਣੀਆਂ ਸ਼ੁਰੂ ਕੀਤੀਆਂ। ਇਹ ਗੱਲ ਖਾਸ ਨੋਟ ਕਰਨ ਦੇ ਲਾਇਕ ਹੈ ਕਿ ਇਕਬਾਲ ਦੀਆਂ ਉਰਦੂ ਕਵਿਤਾਵਾਂ ਵਿਚ ਕਾਰਲ ਮਾਰਕਸ ਦੇ ਸੋਸ਼ਲਿਜ਼ਮ ਦੀ ਝਲਕ ਸਾਫ ਦਿਸ ਰਹੀ ਹੈ। ਇਕਬਾਲ ਨੇ ਸਰਮਾਇਆਦਾਰੀ, ਲੋਕ ਰਾਜ ਤੇ ਇੰਮਪੀਰੀਅਲਿਜ਼ਮ ਦੀਆਂ ਊਣਤਾਈਆਂ ਨੂੰ ਭੀ ਬੜੇ ਜ਼ੋਰਦਾਰ ਢੰਗ ਨਾਲ ਨਿੰਦਿਆ ਹੈ। ਉਹ ਕੌਮਾਂਤ੍ਰੀ ਲੀਗ ਨੂੰ ਭੀ ਇਕ ਬੜਾ ਭਾਰੀ ਪਖੰਡ ਸਮਝਦਾ ਸੀ।ਉਸਨੇ ਇਸਨੂੰ ਖਫਣ-ਚੋਰਾਂ ਦਾ ਨਾਉਂ ਦਿਤਾ ਹੋਇਆ ਸੀ, ਕਿਉਂਕਿ ਇਸ ਦਾ ਕੰਮ ਕਮਜ਼ੋਰ ਤੇ ਪਿਛੇ ਰਹੀਆਂ ਕੌਮਾਂ ਉਤੇ ਤਕੜੀਆਂ ਕੌਮਾਂ ਦਾ ਦਬਦਬਾ ਕਾਇਮ ਰਖਣਾ ਸੀ।

ਸਾਹਿਤ ਤੋਂ ਛੁਟ ਇਕਬਾਲ ਨੇ ਰਾਜਸੀ ਮਾਮਲਿਆਂ ਵਲ ਭੀ ਕੁਝ ਧਿਆਨ ਦਿਤਾ। ਆਪਣੇ ਮਿੱਤਰਾਂ ਦੇ ਕਹਿਣ ਤੇ ਆਪ ਇਕ ਵਾਰ ਸੂਬਾ ਪੰਜਾਬ ਦੀ ਕਾਨੂੰਨ-ਘੜਨੀ ਸਭਾ ਲਈ ਮੈਂਬਰ ਖੜੇ ਹੋ ਗਏ। ਆਪ ਸਹਿਜੇ ਹੀ ਚੁਣੇ ਗਏ, ਪਰ ਇਸ ਬੰਨਿਓਂ ਆਪ ਤਿੰਨਾਂ ਸਾਲਾਂ ਬਾਦ ਕੁਝ ਪਿਛੇ ਹਟ ਗਏ। ਆਪ ਨੂੰ ਇਕ ਵਾਰ ਸਰਬ ਹਿੰਦ ਮੁਸਲਿਮ ਲੀਗ ਦਾ ਪਰਧਾਨ ਚੁਣਿਆ ਗਿਆ ਤੇ ੧੯੩੧ ਵਿਚ ਗੋਲ ਮੇਜ਼ ਕਾਨਫਰੰਸ ਵਿਚ ਮੁਸਲਮਾਨਾਂ ਦਾ ਪ੍ਰਤੀਨਿਧ ਬਣਾ ਕੇ ਭੇਜਿਆ ਗਿਆ। ਮੁਸਲਿਮ ਲੀਗ ਦੇ ਪਰਧਾਨਗੀ ਐਡਰੈਸ ਵਿਚ ਆਪ ਨੇ ਮੁਸਲਮਾਨਾਂ ਤੇ ਹਿੰਦੂਆਂ ਨੂੰ ਪਹਿਲੀ ਵਾਰ ਦੱਸਿਆ ਕਿ ਹਿੰਦੁਸਤਾਨ ਵਿਚ ਇਕ ਨਹੀਂ ਦੋ ਕੌਮਾਂ ਵਸਦੀਆਂ ਹਨ। ਆਪ ਨੇ ਸਭ ਤੋਂ ਪਹਿਲਾਂ ਪਾਕਿਸਤਾਨ ਦਾ

ਖ਼ਿਆਲ ਲੋਕਾਂ ਅੱਗੇ ਰਖਿਆ, ਜਿਸ ਵਲ ਉਸ ਵੇਲੇ ਤਾਂ ਕਿਸੇ ਖ਼ਾਸ ਧਿਆਨ ਨਾ ਦਿਤਾ, ਪਰ ਬਾਦ ਮੁਸਲਮਾਨਾਂ ਵਿਚ ਪਾਕਿਸਤਾਨ ਦੇ ਹਾਮੀਆਂ ਦੀ ਗਿਣਤੀ ਦਿਨੋਂ ਦਿਨ ਵਧਦੀ ਗਈ। ਇਕਬਾਲ ਨੇ ਵਿਦਿਅਕ ਉਨਤੀ ਵਲ ਭੀ ਕੁਝ ਧਿਆਨ ਦਿਤਾ। ਆਪ ਨੇ ਸੈਨੇਟ ਤੇ ਸਿੰਡੀਕੇਟ ਦਾ ਮੈਂਬਰ ਅਤੇ ਓਰੀਐਂਟਲ ਫ਼ੈਕਲਟੀ ਦਾ ਡੀਨ ਬਣ ਕੇ ਕਈ ਵਿਦਿਅਕ ਮਾਮਲਿਆਂ ਵਿਚ ਪੰਜਾਬ ਯੂਨੀਵਰਸਟੀ ਨੂੰ ਠੀਕ ਰਾਹਾਂ ਤੇ ਚਲਾਇਆ। ਆਪ ਨੂੰ ਅਫ਼ਗਾਨਿਸਤਾਨ ਦੇ ਉਸ ਵੇਲੇ ਦੇ ਬਾਦਸ਼ਾਹ ਨਾਦਰਸ਼ਾਹ ਨੇ ਅਫ਼ਗਾਨਿਸਤਾਨ ਲਈ ਵਿਦਿਅਕ ਸਕੀਮ ਬਨਾਣ ਲਈ ਅਫ਼ਗਾਨਿਸਤਾਨ ਬੁਲਾ ਭੇਜਿਆ।

ਮੁਹੰਮਦ ਇਕਬਾਲ ਨੂੰ ਸਰਕਾਰ ਵਲੋਂ ਸਰ ਦਾ ਖ਼ਿਤਾਬ ਮਿਲਿਆ ਹੋਇਆ ਸੀ। ਇਕ ਵਾਰ ਦੀ ਗੱਲ ਹੈ ਕਿ ਇਕ ਉੱਘਾ ਯੂਰਪੀਨ ਲਾਹੌਰ ਦੇ ਲਾਟ ਸਾਹਿਬ ਦਾ ਮਹਿਮਾਨ ਬਣ ਕੇ ਆਇਆ। ਉਸ ਨੇ ਲਾਟ ਸਾਹਿਬ ਨੂੰ ਕਿਹਾ ਉਹ ਇਕਬਾਲ ਨੂੰ ਮਿਲਣਾ ਚਾਹੁੰਦਾ ਹੈ। ਲਾਟ ਸਾਹਿਬ ਨੇ ਆਪਣੇ ਮਹਿਮਾਨ ਤੋਂ ਪੁਛਿਆ ਕਿ ਉਹ ਇਕਬਾਲ ਨੂੰ ਕਿਸ ਤਰ੍ਹਾਂ ਜਾਣਦਾ ਹੈ ਤਾਂ ਮਹਿਮਾਨ ਨੇ ਕਿਹਾ ਕਿ ਜਦ ਉਹ ਈਰਾਨ ਤੇ ਰੂਸ ਵਿਚ ਫਿਰ ਰਿਹਾ ਸੀ ਤਾਂ ਉਸ ਨੇ ਓਥੇ ਲੋਕਾਂ ਨੂੰ ਇਕਬਾਲ ਦੀਆਂ ਲਿਖਤਾਂ ਪੜ੍ਹਦਿਆਂ ਤੇ ਉਨ੍ਹਾਂ ਦੀ ਸ਼ਲਾਘਾ ਕਰਦਿਆਂ ਸੁਣਿਆ ਤੇ ਦੇਖਿਆ। ਉਸ ਨੇ ਇਹ ਭੀ ਕਿਹਾ ਕਿ ਅਜੀਬ ਗੱਲ ਹੈ ਕਿ ਇਕਬਾਲ ਨੂੰ

ਉਸ ਦੇ ਦੇਸ਼ ਦੀ ਸਰਕਾਰ ਨੇ ਹਾਲੇ ਤਕ ਨਹੀਂ ਪਛਾਤਾ। ਇਸ ਪਿਛੋਂ ਲਾਟ ਸਾਹਿਬ ਨੇ ਇਕਬਾਲ ਨੂੰ ਆਪਣੇ ਘਰ ਸੱਦ ਕੇ ਆਪਣੇ ਮਹਿਮਾਨ ਨਾਲ ਮੁਲਾਕਾਤ ਕਰਵਾਈ। ਲਾਟ ਸਾਹਿਬ ਇਕਬਾਲ ਦੀ ਵਿਦਵਤਾ ਤੇ ਉਸ ਦੀ ਸ਼ੁਹਰਤ ਨੂੰ ਵੇਖ ਕੇ ਬੜਾ ਹੈਰਾਨ ਹੋ ਗਿਆ। ਉਸ ਨੇ ਇਸ ਪਿਛੋਂ ਝਟ ਹੀ ਉਪਰ ਲਿਖ ਦਿਤਾ ਕਿ ਇਕਬਾਲ ਨੂੰ ਸਰ ਦਾ ਖ਼ਿਤਾਬ ਦਿਤਾ ਜਾਵੇ।

ਇਕਬਾਲ ਦੀ ਜ਼ਿੰਦਗੀ ਦੇ ਅੰਤਲੇ ਦਿਨ ਤਕਲੀਫ ਤੇ ਬੀਮਾਰੀ ਵਿਚ ਲੰਘੇ। ਉਸ ਦੀ ਸੁਪਤਨੀ ਕਾਲ ਵੱਸ ਹੋ ਗਈ ਤੇ ਉਸ ਦੀ ਆਪਣੀ ਸਿਹਤ ਵਿਗੜ ਗਈ। ਫੇਰ ਭੀ ਕਵੀ ਇਕਬਾਲ ਪਹਿਲੇ ਵਾਂਗ ਹੀ ਕਵਿਤਾ ਰਚਦਾ ਰਿਹਾ ਤੇ ਦੋਸਤਾਂ ਮਿਤਰਾਂ ਨੂੰ ਮਿਲਦਾ ਰਿਹਾ। ਅੰਤ ਨੂੰ ੨੧ ਅਪਰੈਲ ੧੯੩੮ ਦੇ ਦਿਨ ਇਸ ਉਘੇ ਕਵੀ ਨੇ ਇਸ ਦੁਨੀਆਂ ਤੋਂ ਚਲਾਣਾ ਕਰ ਦਿਤਾ। ਉਸ ਦੀ ਕਬਰ ਲਾਹੌਰ ਦੀ ਸ਼ਾਹੀ ਮਸਜਦ ਦੇ ਨਜ਼ਦੀਕ ਬਣਾਈ ਗਈ। ਆਪ ਦੇ ਮਰਨ ਤੇ ਹਿੰਦੁਸਤਾਨ ਤੇ ਬਦੇਸ਼ੀ ਮੁਲਕਾਂ ਵਿਚ ਥਾਂ ਥਾਂ ਸ਼ੋਕ ਦੇ ਜਲਸੇ ਕੀਤੇ ਗਏ ਤੇ ਆਪ ਦੀ ਮਹਾਨਤਾ ਨੂੰ ਮੰਨਿਆ ਗਿਆ। ਭਾਵੇਂ ਇਕਬਾਲ ਇਸ ਦੁਨੀਆਂ ਤੋਂ ਚਲਿਆ ਗਿਆ ਹੈ, ਫਿਰ ਭੀ ਹਜ਼ਾਰਾਂ ਸਭਾਵਾਂ ਤੇ ਲੱਖਾਂ ਆਦਮੀ ਰੋਜ਼ ਉਸ ਦੀਆਂ ਰਚਨਾਵਾਂ ਨੂੰ ਪੜ੍ਹ ਕੇ ਅਨੰਦ ਤੇ ਜੋਸ਼ ਪ੍ਰਾਪਤ ਕਰਦੇ ਹਨ।



# ਰਾਬਿੰਦਰ ਨਾਥ ਟੈਗੋਰ

ਮਹਾਤਮਾ ਗਾਂਧੀ ਨੂੰ ਛਡ ਕੇ ਹਿੰਦੁਸਤਾਨੀ ਲੀਡਰਾਂ ਵਿਚੋਂ ਰਾਬਿੰਦਰ ਨਾਥ ਟੈਗੋਰ ਦਾ ਦੂਜਾ ਦਰਜਾ ਹੈ। ਹਿੰਦੁਸਤਾਨ ਤੇ ਇਸ ਤੋਂ ਬਾਹਰ ਟੈਗੋਰ ਦੀ ਕਦਰ ਬਤੌਰ ਕਵੀ ਤੇ ਫ਼ਿਲਾਸਫ਼ਰ ਦੇ ਕੀਤੀ ਜਾਂਦੀ ਹੈ। ਟੈਗੋਰ ਖ਼ਾਨਦਾਨ ਬੰਗਾਲ ਦਾ ਬੜਾ ਪੁਰਾਣਾ ਖ਼ਾਨਦਾਨ ਹੈ। ਸਤਾਰ੍ਹਵੀਂ ਸਦੀ ਵਿਚ ਇਸ ਖ਼ਾਨਦਾਨ ਨੂੰ 'ਠਾਕਰ' ਦੀ ਪਦਵੀ ਮਿਲ ਗਈ। ਠਾਕਰ ਸ਼ਬਦ ਦੇ ਅਰਥ ਹਨ 'ਚੌਧਰੀ'। ਇਸੇ ਸ਼ਬਦ ਨੂੰ ਅੰਗਰੇਜ਼ੀ ਰੰਗ ਵਿਚ ਢਾਲ ਕੇ ਠਾਕਰ ਤੋਂ ਟੈਗੋਰ ਬਣਾ ਲਿਆ ਗਿਆ। ਪਿਛਲੀ ਸਦੀ ਵਿਚ ਇਸ ਖ਼ਾਨਦਾਨ ਦੇ ਕਈ ਵਿਅਕਤੀਆਂ ਨੇ ਬੰਗਾਲ ਦੀ ਸਮਾਜਕ ਤੇ ਸਭ੍ਯਕ ਉੱਨਤੀ ਵਿਚ ਬਹੁਤ ਵਧ ਚੜ੍ਹ ਕੇ ਹਿਸਾ ਲਿਆ। ਰਬਿੰਦਰ ਨਾਥ ਦੇ ਪਿਤਾ ਦੇਵਿੰਦਰ ਨਾਥ ਤੇ ਉਹਨਾਂ ਦੇ ਪਿਤਾ ਦਵਾਰਕਾ ਨਾਥ ਬ੍ਰਹਮੋ ਸਮਾਜ ਦੇ ਬੜੇ ਉਘੇ ਮੈਂਬਰ ਸਨ। ਟੈਗੋਰ ਬੰਸ ਕਟੜ-ਪਣ ਤੇ ਫਿਰਕੂ-ਪਣ ਦਾ ਮੁਢ ਤੋਂ ਵਿਰੋਧੀ ਰਿਹਾ ਹੈ। ਪਿਛਲੇ ਸਮਿਆਂ ਵਿਚ ਟੈਗੋਰ ਖਾਨਦਾਨ ਵਿਚੋਂ ਕਿਸੇ ਨੇ ਕਿਸੇ ਮੁਸਲਮਾਨ ਦੇ ਹਥੋਂ ਭੋਜਨ ਛਕ ਲਿਆ ਸੀ। ਇਸ ਕਾਰਨ ਅੱਜ ਤਕ ਚੰਗੇ ਬ੍ਰਾਹਮਣ ਇਹਨਾਂ ਨਾਲ ਖਾਣ ਪੀਣ ਤੇ ਵਿਆਹ ਸ਼ਾਦੀ ਦਾ ਸੰਬੰਧ ਨਹੀਂ ਕਰਦੇ। ਦੇਵਿੰਦਰ ਨਾਥ ਟੈਗੋਰ ਬੜਾ ਸੰਤ-ਸੁਭਾਵ ਸੀ ਤੇ ਹਿੰਦੂ ਸਮਾਜ ਵਿਚ ਉਸ ਨੂੰ ਮਹਾਂਰਿਸ਼ੀ ਦੇ ਨਾਉਂ ਨਾਲ ਯਾਦ ਕੀਤਾ ਜਾਂਦਾ ਸੀ।

੬ ਮਈ ੧੮੬੧ ਦੇ ਦਿਨ ਰਾਬਿੰਦਰ ਨਾਥ ਟੈਗੋਰ ਕਲਕੱਤੇ ਸ਼ਹਿਰ ਵਿਚ ਪੈਦਾ ਹੋਇਆ। ਰਬਿੰਦਰ ਨਾਥ ਦਾ ਬਚਪਨ ਬਹੁਤ ਹਦ ਤਕ ਖ਼ੁਸ਼ੀ ਤੇ ਖ਼ੇਡ ਤੋਂ ਰਹਿਤ ਸੀ। ਹਾਲੇ ਉਸ ਦੀ ਉਮਰ ਛੋਟੀ ਹੀ ਸੀ ਕਿ ਉਸ ਦੀ ਮਾਤਾ ਜੀ ਮਰ ਗਏ। ਰਾਬਿੰਦਰ ਨਾਥ ਆਪਣੇ ਪਿਤਾ ਜੀ ਤੋਂ ਡਰਦਾ ਉਹਨਾਂ ਤੋਂ ਕੁਝ ਦੂਰ ਹੀ ਰਹਿੰਦਾ ਸੀ। ਇਸ ਕਾਰਨ ਰਾਬਿੰਦਰ ਨਾਥ ਦੀ ਦੇਖ ਭਾਲ ਤੇ ਤਰਬੀਅਤ ਦਾ ਕੰਮ ਇਸ ਘਰਾਣੇ ਦੇ ਨੌਕਰਾਂ ਚਾਕਰਾਂ ਦੇ ਸਹਾਰੇ ਚਲਦਾ ਰਿਹਾ। ਰਾਬਿੰਦਰ ਨਾਥ ਮੁਢ ਤੋਂ ਹੀ ਸਕੂਲ ਜਾਣ ਤੋਂ ਕੰਨੀ ਕਤਰਾਂਦਾ ਸੀ। ਇਸ ਲਈ ਆਪ ਨੂੰ ਪੜ੍ਹਾਣ ਲਈ ਘਰ ਵਿਚ ਹੀ ਇਕ ਟੀਊਟਰ ਦਾ ਪ੍ਰਬੰਧ ਕੀਤਾ ਗਿਆ। ਟੈਗੋਰ ਨੇ ਟੀਊਟਰ ਕੋਲੋਂ ਭੀ ਕਦੇ ਕੁਝ ਦਿਲ ਲਾ ਕੇ ਨਾ ਪੜ੍ਹਿਆ। ਉਸ ਦੀ ਰੁਚੀ ਬੜੀ ਸੁਤੰਤਰ ਸੀ ਤੇ ਉਹ ਹਰ ਕਿਸਮ ਦੇ ਬੰਧਨਾਂ ਨੂੰ ਤੋੜ ਕੇ ਆਪਣੇ ਲਈ ਨਵਾਂ ਰਾਹ ਲੱਭਣਾ ਚਾਹੁੰਦਾ ਸੀ।

ਕਦੇ ਕਦੇ ਰਾਬਿੰਦਰ ਨਾਥ ਆਪਣੇ ਪਿਤਾ ਜੀ ਦੇ ਪਿੰਡਾਂ ਦੀ ਸੈਰ ਨੂੰ ਨਿਕਲ ਜਾਂਦਾ ਸੀ। ਉਸ ਨੂੰ ਮੁਢ ਤੋਂ ਹੀ ਖੇਤਾਂ, ਦਰਿਆਵਾਂ ਤੇ ਪਹਾੜਾਂ ਨੂੰ ਵੇਖਣ ਦਾ ਬਹੁਤ ਸ਼ੌਕ ਸੀ।

੧੮੭੭ ਵਿਚ ਰਾਬਿੰਦਰ ਨਾਥ ਨੂੰ ਵਲਾਇਤ ਭੇਜਿਆ ਗਿਆ। ਕੁਝ ਸਮਾਂ ਤਾਂ ਉਹ ਬ੍ਰਾਈਟਨ ਸਕੂਲ ਵਿਚ ਪੜ੍ਹਦਾ ਰਿਹਾ, ਫੇਰ ਉਹ ਯੂਨੀਵਰਸਟੀ ਕਾਲਜ ਲੰਡਨ ਵਿਚ ਦਾਖ਼ਲ ਹੋ ਗਿਆ। ਵਲਾਇਤ ਵਿਚ ਰਾਬਿੰਦਰ ਨਾਥ ਨੂੰ ਕੁਝ ਬਹੁਤੀ ਸਫਲਤਾ ਪ੍ਰਾਪਤ ਨਾ ਹੋਈ ਤੇ ਉਹ ਨਿਰਾਸ ਹੋ ਕੇ ਇਕ ਸਾਲ

ਪਿਛੋਂ ਹੀ ਹਿੰਦੁਸਤਾਨ ਨੂੰ ਪਰਤ ਆਇਆ।

ਰਾਬਿੰਦਰ ਨਾਥ ਨੂੰ ਬਚਪਨ ਤੋਂ ਹੀ ਕਵਿਤਾ ਲਿਖਣ ਦਾ ਸ਼ੌਕ ਸੀ ਤੇ ਉਹ ਹਾਲੇ ੧੫ ਸਾਲ ਦਾ ਵੀ ਨਹੀਂ ਸੀ ਹੋਇਆ ਕਿ ਉਸ ਦੀਆਂ ਕਵਿਤਾਵਾਂ ਰਸਾਲਿਆਂ ਤੇ ਅਖਬਾਰਾਂ ਵਿਚ ਛਪਣ ਲਗ ਪਈਆਂ। ਕਵਿਤਾ ਦੇ ਨਾਲ ਨਾਲ ਆਪ ਨੇ ਢੇਰ ਸਾਰੀ ਵਾਰਤਕ ਵੀ ਲਿਖੀ। ਉਸ ਨੇ ਆਪਣੀਆਂ ਕਵਿਤਾਵਾਂ ਆਪਣੇ ਅਸਲੀ ਨਾਉਂ ਹੇਠ ਨਾ ਛਾਪੀਆਂ, ਇਕ ਫਰਜ਼ੀ ਨਾਉਂ ਭਾਨੂੰ ਸਿੰਘ ਦੇ ਨਾਉਂ ਹੇਠ ਛਾਪੀਆਂ। ਇਹਨਾਂ ਕਵਿਤਾਵਾਂ ਦੀ ਸਭਨਾਂ ਥਾਵਾਂ ਤੋਂ ਸ਼ਲਾਘਾ ਹੋਈ। ਲੋਕਾਂ ਨੇ ਸਮਝਿਆ ਕਿ ਭਾਨੂੰ ਸਿੰਘ ਕੋਈ ਗੁਝਾ ਪੁਰਾਣਾ ਕਵੀ ਹੈ ਜਿਸ ਦੀ ਕਵਿਤਾ ਚੰਗੇ ਭਾਗਾਂ ਨੂੰ ਪ੍ਰਗਟ ਹੋ ਗਈ ਹੈ। ਰਾਬਿੰਦਰ ਨਾਥ ਵਡਾ ਹੋ ਕੇ ਆਪਣੀਆਂ ਇਨ੍ਹਾਂ ਕਵਿਤਾਵਾਂ ਨੂੰ ਕਾਫੀ ਘਟੀਆ ਦਰਜੇ ਦੀਆਂ ਸਮਝਣ ਲਗ ਪਿਆ ਸੀ। ੧੮੭੮ ਵਿਚ ਕਵੀ ਨੇ ਕੁਝ ਲੇਖ ਆਪਣੇ ਭਰਾ ਦੇ ਰਸਾਲੇ 'ਭਾਰਤੀ' ਵਿਚ ਪ੍ਰਕਾਸ਼ਤ ਕੀਤੇ। ਉਹਨਾਂ ਵਿਚੋਂ ਇਕ ਲੇਖ ਵਿਚ ਆਪ ਨੇ ਇਹ ਦੱਸਣ ਦਾ ਯਤਨ ਕੀਤਾ ਕਿ ਪੱਛਮ ਦਾ ਸਮਾਜਕ ਆਚਰਣ ਪੂਰਬੀ ਆਚਰਣ ਨਾਲੋਂ ਬਹੁਤ ਚੰਗਾ ਹੈ। ਇਸ ਪਿਛੋਂ ਕਵੀ ਨੇ ਗੀਤਾਂ ਦੀਆਂ ਕਈ ਹੋਰ ਕਿਤਾਬਾਂ ਲਿਖੀਆਂ। ਇਨ੍ਹਾਂ ਦਿਨਾਂ ਵਿਚ ਹੀ ੧੮੮੩ ਵਿਚ ਕਵੀ ਦੀ ਸ਼ਾਦੀ ਸ੍ਰੀ ਮਤੀ ਮਿਨ੍ਾਲਿਨੀ ਦੇਵੀ ਨਾਲ ਹੋ ਗਈ। ਹੁਣ ਤੋਂ ਕਵੀ ਨੇ ਬੰਗਾਲੀ ਸਾਹਿਤ ਦੀ ਉੱਨਤੀ ਵਿਚ ਵਧ ਚੜ੍ਹ ਕੇ ਹਿਸਾ ਲੈਣਾ ਸ਼ੁਰੂ ਕੀਤਾ ਤੇ ਉਸ ਨੇ ਆਪਣੀ ਰਹਿਣੀ ਬਹਿਣੀ

ਐਸੀ ਬਣਾ ਲਈ ਕਿ ਲੋਕਾਂ ਦਾ ਧਿਆਨ ਉਸ ਵਲ ਬਹੁਤ ਲਗ ਗਿਆ। ਰਾਬਿੰਦਰ ਨਾਥ ਬੜੇ ਸੋਹਣੇ ਕਪੜੇ ਪਾਂਦਾ ਸੀ। ਪ੍ਰਮਾਤਮਾਂ ਵਲੋਂ ਉਸ ਨੂੰ ਸੁੰਦਰਤਾ ਭੀ ਮਿਲੀ ਹੋਈ ਸੀ। ਉਸ ਨੇ ਬੰਗਾਲ ਵਿਚ ਲੰਮੇ ਵਾਲ ਰਖਣ ਦਾ ਰਿਵਾਜ ਚਾਲੂ ਕਰ ਦਿਤਾ ਤੇ ਸਿਖਾਂ ਵਰਗੀ ਦਾੜ੍ਹੀ ਰਖਣੀ ਅਰੰਭ ਦਿਤੀ। ਕੁਝ ਸਮੇਂ ਪਿਛੋਂ ਆਪ ਦੇ ਵਡੇ ਭਰਾ ਦੀ ਵਹੁਟੀ ਮਰ ਗਈ। ਇਸ ਦੁਰਘਟਨਾ ਦਾ ਕਵੀ ਦੇ ਦਿਲ ਤੇ ਬਹੁਤ ਡੂੰਘਾ ਅਸਰ ਹੋਇਆ, ਤੇ ਇਸ ਪਿਛੋਂ ਉਸ ਨੇ ਜੋ ਵੀ ਕਵਿਤਾ ਲਿਖੀ ਉਸ ਵਿਚ ਬਹੁਤੇ ਥਾਈਂ ਮੌਤ ਦੀ ਤਸਵੀਰ ਮੁੜ ਮੁੜ ਅੱਗੇ ਆਉਂਦੀ ਹੈ।

੧੮੮੭ ਵਿਚ ਰਾਬਿੰਦਰ ਨਾਥ ਯੂ. ਪੀ. ਦੇ ਸ਼ਹਿਰ ਗ਼ਾਜ਼ੀਪੁਰ ਆ ਕੇ ਰਹਿਣ ਲਗ ਪਿਆ। ਇਥੇ ਆ ਕੇ ਉਸ ਨੇ ਆਪਣੀ 'ਮੀਨਾਕਸ਼ੀ' ਨਾਉਂ ਦੀ ਰਚਨਾ ਸਿਰੇ ਚਾੜ੍ਹੀ। ਜਦ ਗ਼ਾਜ਼ੀਪੁਰ ਤੋਂ ਦਿਲ ਉਚਾਟ ਹੋ ਗਿਆ ਤਾਂ ਕਵੀ ਜੀ ਨੇ ਗੱਡੇ ਤੇ ਚੜ੍ਹ ਕੇ ਜਰਨੈਲੀ ਸੜਕ ਪਿਸ਼ੌਰ ਵਲ ਜਾਣ ਦਾ ਇਰਾਦਾ ਧਾਰ ਲਿਆ, ਪਰ ਇਸ ਵੇਲੇ ਇਹਨਾਂ ਦੇ ਪਿਤਾ ਵਲੋਂ ਚਿਠੀ ਆਈ ਕਿ ਉਹ ਗੰਗਾ ਦੇ ਕੰਢੇ ਉਤੇ ਜੋ ਖ਼ਾਨਦਾਨ ਦੀ ਜਾਗੀਰ ਹੈ ਉਸ ਦਾ ਪਰਬੰਧ ਕਰਨ। ਇਸ ਦਾ ਨਾਉਂ ਸ਼ਿਲੀਡਾ ਸੀ। ਕਵੀ ਨੇ ਆਪਣੇ ਜੀਵਨ ਦੇ ਬਹੁਤ ਸਾਰੇ ਸਾਲ ਏਥੇ ਅਨੰਦ ਨਾਲ ਗੁਜ਼ਾਰੇ। ਆਪ ਨੇ ਜਾਗੀਰ ਦਾ ਪ੍ਰਬੰਧ ਬੜੀ ਯੋਗਤਾ ਨਾਲ ਕੀਤਾ, ਤੇ ਏਥੇ ਰਹਿ ਕੇ ਪੇਂਡੂਆਂ ਦੀਆਂ ਔਕੜਾਂ ਤੇ ਪੇਂਡੂਆਂ ਦੇ ਜੀਵਨ

ਤੋਂ ਚੰਗੀ ਤਰਾਂ ਜਾਣੂ ਹੋਗਏ। ਇਥੇ ਰਹਿ ਕੇ ਰਾਬਿੰਦਰ ਨਾਥ ਨੇ ਚਾਰ ਸਾਲ ਲਗਾਤਾਰ ਸਾਧਨਾ ਲਈ ਲੇਖ, ਨਿਕੀਆਂ ਕਹਾਣੀਆਂ ਤੇ ਕਵਿਤਾਵਾਂ ਤੇ ਪਹਿਲੀ ਵਾਰ ਡਰਾਮਾ ਲਿਖਣ ਦਾ ਵੀ ਯਤਨ ਕੀਤਾ । ਇਸ ਵਿਚ ਭੀ ਆਪ ਨੂੰ ਬੜੀ ਸਫਲਤਾ ਪ੍ਰਾਪਤ ਹੋਈ। ਆਪ ਦੇ ਇਥੋਂ ਦੇ ਲਿਖੇ ਹੋਏ ਗੀਤ ਭੀ ਬਹੁਤ ਉਚੇ ਦਰਜੇ ਦੇ ਸਨ। 'ਸਾਧਨਾ' ਰਸਾਲਾ ੧੮੯੬ ਵਿਚ ਬੰਦ ਹੋ ਗਿਆ।

ਹੁਣ ਤੋਂ ਕਵੀ ਨੇ ਰਾਜਸੀ ਮਾਮਲਿਆਂ ਵਿਚ ਭੀ ਕੁਝ ਦਿਲਚਸਪੀ ਲੈਣੀ ਅਰੰਭ ਦਿਤੀ। ਬੰਗਾਲ ਵਿਚੋਂ ਭੀ ਕੌਮੀ ਲਹਿਰ ਦਾ ਮੁਢ ਬੱਝਾ। ਕੁਝ ਸਮੇਂ ਪਿਛੋਂ ਟੈਗੋਰ ਭੀ ਹੋਰਨਾਂ ਲੋਕਾਂ ਵਾਂਗ ਦੇਸ਼-ਸੇਵਾ ਵਿਚ ਜੁਟ ਪਿਆ ਤੇ ਉਸ ਨੇ ਬਦੇਸ਼ੀ ਰਾਜ ਨੂੰ ਤੇ ਜੀ-ਹਜ਼ੂਰੀ ਰਾਜਸੀ ਆਗੂਆਂ ਨੂੰ ਬੜੇ ਜ਼ੋਰਦਾਰ ਲਫ਼ਜ਼ਾਂ ਵਿਚ ਭੰਡਣਾ ਸ਼ੁਰੂ ਕਰ ਦਿਤਾ। ਆਪ ਨੇ ਆਪਣੇ ਦੇਸ਼ ਨੂੰ ਇਹ ਸੰਦੇਸ਼ ਦਿਤਾ ਕਿ ਅੰਗਰੇਜ਼ੀ ਕੌਮ ਦੀਆਂ ਉਨਤਾਈਆਂ ਦੱਸਣ ਦੀ ਥਾਂ ਪਹਿਲੋਂ ਹਿੰਦੁਸਤਾਨ ਵਿਚ ਸਮਾਜਕ ਤੇ ਵਿਦਿਅਕ ਸੁਧਾਰ ਹੋਣਾ ਚਾਹੀਦਾ ਹੈ। ਆਪ ਨੇ ਇਹ ਦੱਸਿਆ ਕਿ ਜਦੋਂ ਤਕ ਹਿੰਦੁਸਤਾਨ ਵਿਚ ਇਥੋਂ ਦੀ ਪੁਰਾਣੀ ਸਭਯਤਾ ਮੁੜ ਕੇ ਚਾਲੂ ਨਹੀਂ ਕੀਤੀ ਜਾਂਦੀ ਤੇ ਜਿਤਨਾ ਚਿਰ ਮਰਹਟਿਆਂ, ਸਿਖਾਂ, ਰਾਜਪੂਤਾਂ ਜਿਹੇ ਬਹਾਦਰ ਪੈਦਾ ਨਹੀਂ ਕੀਤੇ ਜਾਂਦੇ ਉਤਨਾ ਚਿਰ ਉੱਨਤੀ ਦਾ ਖ਼ਿਆਲ ਦਿਲ ਵਿਚ ਲਿਆਉਣਾ ਭੀ ਇਕ ਹਾਸੋਹੀਣੀ ਗੱਲ ਹੈ।

ਇਸ ਕੌਮੀ ਜਾਗਰਿਤ ਦੇ ਦਿਨਾਂ ਵਿਚ ਹੀ ਆਪ ਨੇ ੧੯੨੧ ਵਿਚ ਸ਼ਾਂਤੀਨਿਕੇਤਨ ਦਾ ਵਿਦਿਅਕ ਆਸ਼ਰਮ ਕਾਇਮ ਕੀਤਾ। ਇਹ ਆਸ਼ਰਮ ਬੋਲ ਪੁਰ ਤੋਂ ਦੋ ਮੀਲ ਦੀ ਦੂਰੀ ਤੇ ਹੈ ਤੇ ਇਸ ਥਾਂ ਤੇ ਆ ਕੇ ਕਵੀ ਜੀ ਦੇ ਪਿਤਾ ਪਰ-ਮਾਤਮਾ ਤੇ ਕੁਦਰਤ ਪਿਆਰ ਵਿਚ ਮਗਨ ਹੋਣ ਲਈ ਆਉਂਦੇ ਸਨ। ਰਾਬਿੰਦਰ ਨਾਥ ਦਾ ਖ਼ਿਆਲ ਸੀ ਕਿ ਇਥੇ ਰਹਿ ਕੇ ਉਹ ਆਪ ਤੇ ਇਥੋਂ ਦੇ ਵਿਦਿਆਰਥੀ ਸੁੰਦਰਤਾ ਤੇ ਪਰਮਾਤਮਾ ਨੂੰ ਵਧੇਰੇ ਚੰਗੀ ਤਰ੍ਹਾਂ ਜਾਣ ਸਕਣਗੇ। ਇਸ ਆਸ਼ਰਮ ਵਿਚ ਕਈ ਪਛਮੀ ਵਿਦਿਅਕ ਢੰਗ ਵਰਤੋਂ ਵਿਚ ਲਿਆਂਦੇ ਗਏ ਤੇ ਥੋੜੇ ਸਾਲਾਂ ਵਿਚ ਹੀ ਸ਼ਾਂਤੀਨਿਕੇਤਨ ਸਾਰੇ ਦੇਸ਼ ਵਿਚ ਇਕ ਨਮੂਨੇ ਦਾ ਆਸ਼ਰਮ ਮੰਨਿਆ ਜਾਣ ਲਗ ਪਿਆ। ਸ਼ਾਂਤੀਨਿਕੇਤਨ ਦੀ ਸੇਵਾ ਵਿਚ ਕਵੀ ਦੇ ਹਿੰਦੁਸਤਾਨੀ ਤੇ ਪੱਛਮੀ ਦੋਸਤਾਂ ਨੇ ਢੇਰ ਸਹਾਇਤਾ ਦਿਤੀ। ਇਨ੍ਹਾਂ ਵਿਚੋਂ ਐਂਡ੍ਰਿਊਜ਼ ਸਾਹਿਬ ਦਾ ਨਾਉਂ ਖ਼ਾਸ ਤੌਰ ਤੇ ਸਤਿਕਾਰ ਯੋਗ ਹੈ।

ਅਗਲੇ ਕੁਝ ਸਾਲ ਕਵੀ ਲਈ ਬੜੀ ਤਕਲੀਫ਼ ਤੇ ਮਿਹਨਤ ਦੇ ਸਾਲ ਸਨ। ੧੯੦੨ ਵਿਚ ਇਹਨਾਂ ਦੀ ਸੁਪਤਨੀ ਚੜ੍ਹਾਈ ਕਰ ਗਈ ਤੇ ਇਹਨਾਂ ਦੀ ਇਕ ਲੜਕੀ ਨੂੰ ਤਪਦਿਕ ਦੀ ਬੀਮਾਰੀ ਹੋ ਗਈ। ਇਹ ਲੜਕੀ ਭੀ ੧੯੦੪ ਵਿਚ ਮਰ ਗਈ ਤੇ ੧੯੦੫ ਵਿਚ ਆਪ ਦੇ ਪਿਤਾ ਜੀ ਦਾ ਦੇਹਾਂਤ ਹੋ ਗਿਆ। ੧੯੦੭ ਵਿਚ ਆਪ ਦਾ ਪਹਿਲਾ ਪੁਤਰ ਆਪ ਨੂੰ ਹਮੇਸ਼ਾ ਲਈ ਛਡ ਕੇ ਅਗਲੀ ਦੁਨੀਆ ਵਿਚ ਜਾ

ਵਸਿਆ। ਇਹਨਾਂ ਹਿਰਦੇ ਵੇਧਕ ਘਟਨਾਵਾਂ ਦਾ ਕਵੀ ਦੇ ਦਿਲ ਪੁਰ ਤੇ ਉਸ ਦੀ ਕਵਿਤਾ ਉਤੇ ਬਹੁਤ ਅਸਰ ਹੋਇਆ। ਇਹਨਾਂ ਸਾਲਾਂ ਵਿਚ ਹੀ ਕਵੀ ਨੇ ਆਪਣੇ ਬਹੁਤ ਸਾਰੇ ਨਾਵਲ ਲਿਖੇ।

ਲਾਰਡ ਕਰਜ਼ਨ ਨੇ ਬੰਗਾਲ ਤੇ ਬੰਗਾਲੀ ਕੌਮ ਨੂੰ ਦੋ ਹਿਸਿਆਂ ਵਿਚ ਵੰਡ ਕੇ ਬੰਗਾਲੀਆਂ ਨੂੰ ਇਕ ਬੜਾ ਭਾਰੀ ਹਲੂਣਾ ਦਿਤਾ। ਸਾਰੇ ਬੰਗਾਲ ਵਿਚ ਜੋਸ਼ ਦਾ ਹੜ੍ਹ ਵਗਣ ਲਗ ਪਿਆ। ਇਸ ਲਹਿਰ ਦੀ ਅਗਵਾਈ ਲਈ ਰਾਬਿੰਦਰ ਨਾਥ ਜੀ ਮੈਦਾਨ ਵਿਚ ਆ ਗਏ। ਇਸ ਸੰਬੰਧ ਵਿਚ ਆਪ ਨੇ ਅਣ-ਗਿਣਤ ਤਕਰੀਰਾਂ ਤੇ ਮਜ਼ਮੂਨ ਲਿਖੇ ਤੇ ਹਰ ਇਕ ਸੂਬੇ ਵਿਚ ਆਪ ਦੇ ਲਿਖੇ ਹੋਏ ਗੀਤਾਂ ਨੂੰ ਦੇਸ਼ ਭਗਤ ਨੌ-ਜਵਾਨ ਝੂਮ ਝੂਮ ਕੇ ਪੜ੍ਹਨ ਲਗੇ। ਆਪ ਨੇ ਕਈ ਇਕ ਕੌਮੀ ਸਕੂਲ ਤੇ ਪੰਚਾਇਤਾਂ ਕਾਇਮ ਕੀਤੀਆਂ। ਕੁਝ ਸਮੇਂ ਪਿਛੋਂ ਕਈ ਰਾਜਸੀ ਆਗੂਆਂ ਦੀਆਂ ਟੇਢੀਆਂ ਚਾਲਾਂ ਦੇਖ ਕੇ ਆਪ ਦੇ ਦਿਲ ਵਿਚ ਘ੍ਰਿਣਾ ਪੈਦਾ ਹੋ ਗਈ ਤੇ ਆਪ ਇਕ ਦਮ ਰਾਜਸੀ ਕੰਮ ਨੂੰ ਛਡ ਕੇ ਸ਼ਾਂਤੀਨਿਕੇਤਨ ਜਾ ਬਿਰਾਜੇ। ਹੁਣ ਤੋਂ ਦੇਸ਼-ਵਾਸੀਆਂ ਦੇ ਦਿਲ ਵਿਚ ਆਪ ਦੀ ਬੜੀ ਨਿਗਰਾਨੀ ਕੀਤੀ ਜਾਣ ਲਗ ਪਈ। ਹੁਣ ਆਪ ਦੀ ਰੁਚੀ ਧਰਮ ਵਲ ਹੋ ਗਈ ਤੇ ਆਪ ਨੇ ਸ਼ਾਂਤੀਨਿਕੇਤਨ ਦੇ ਵਿਦਿਆਰਥੀਆਂ ਨੂੰ ਵਿਦਵਤਾ ਭਰੇ ਕਈ ਵਿਆਖਿਆਨ ਧਰਮ ਬਾਰੇ ਦਿਤੇ। ਅੰਤ ਨੂੰ ਇਹ ਸਾਰੇ ਵਿਆਖਿਆਨ 'ਸ਼ਾਂਤੀਨਿਕੇਤਨ' ਨਾਮੀ ਇਕ ਪੁਸਤਕ ਵਿਚ ਛਾਪਦਿਤੇ ਗਏ।

੧੯੧੧ ਵਿਚ ਰਾਬਿੰਦਰ ਨਾਥ ਮੁੜ ਸ਼ਾਂਤੀ ਨਿਕੇਤਨ ਤੋਂ ਬਾਹਰ ਆ ਕੇ ਦੇਸ਼ ਸੇਵਾ ਵਿਚ ਜੁਟ ਪਏ ਤੇ ਆਪ ਨੇ ਸਭ ਤੋਂ ਪਹਿਲਾਂ ਇਹ ਉਦਮ ਕੀਤਾ ਕਿ ਬ੍ਰਹਮੋ ਸਮਾਜ ਵਿਚ ਵਧ ਰਹੀ ਧੜੇਬੰਦੀ ਨੂੰ ਬੰਦ ਕੀਤਾ ਜਾਵੇ। ਜਦ ਆਪ ਨੂੰ ਇਸ ਵਿਚ ਸਫਲਤਾ ਨਾ ਹੋਈ ਤਾਂ ਆਪ ਫਿਰ ਸ਼ਾਂਤੀਨਿਕੇਤਨ ਚਲੇ ਗਏ। ਅਗਲੇ ਸਾਲ ਸਾਰੇ ਬੰਗਾਲ ਵਿਚ ਆਪ ਦੀ ਜੁਬਲੀ ਮਨਾਈ ਗਈ ਤੇ ਕੁਝ ਚਿਰ ਪਿਛੋਂ ਆਪ ਵਲਾਇਤ ਵਲ ਤੁਰ ਪਏ। ਕਵੀ ਇਸ ਤੋਂ ਪਹਿਲਾਂ ੧੮੯੦ ਵਿਚ ਯੂਰਪ ਦੀ ਸੈਰ ਕਰ ਆਇਆ ਸੀ। ਦੂਜੀ ਵਾਰ ਵਕਾਲਤ ਪਾਸ ਕਰਨ ਲਈ ਜਦ ਆਪ ਨੂੰ ਵਲਾਇਤ ਵਲ ਤੋਰਿਆ ਗਿਆ ਸੀ ਤਾਂ ਇਕੱਲੇ ਹੋਣ ਕਰ ਕੇ ਆਪ ਮਦਰਾਸ ਤੋਂ ਹੀ ਮੁੜ ਆਏ ਸਨ। ਹੁਣ ਜਦ ੧੯੧੨ ਵਿਚ ਆਪ ਲੰਡਨ ਪੁਜੇ ਤਾਂ ਆਪ ਦਾ ਉਥੇ ਬਹੁਤਾ ਜੀ ਨਾ ਲਗਾ, ਪਰ ਕੁਝ ਚਿਰ ਪਿਛੋਂ ਆਪ ਨੇ ਵਡੇ ਅੰਗਰੇਜ਼ ਵਿਦਵਾਨਾਂ ਤੇ ਲਿਖਾਰੀਆਂ ਨਾਲ ਮੇਲ ਮਿਲਾਪ ਪੈਦਾ ਕਰ ਲਿਆ। ਇਨ੍ਹਾਂ ਵਿਚੋਂ ਯੇਟਸ ਸਾਹਿਬ ਦਾ ਨਾਉਂ ਖ਼ਾਸ ਕਰਕੇ ਵਰਣਨ ਯੋਗ ਹੈ। ਇਹ ਅੰਗਰੇਜ਼ ਲਿਖਾਰੀ ਟੈਗੋਰ ਦੀ ਕਵਿਤਾ ਦੇਖ ਕੇ ਦੰਗ ਰਹਿ ਗਿਆ। ਉਸ ਨੇ ਰਾਬਿੰਦਰ ਨਾਥ ਦੀ ਇਕ ਪੁਸਤਕ, 'ਗੀਤਾਂਜਲੀ' ਦਾ ਅੰਗਰੇਜ਼ੀ ਵਿਚ ਉਲਥਾ ਕਰਵਾ ਕੇ ਵਲਾਇਤ ਵਿਚ ਛਪਵਾ ਵੀ ਦਿਤਾ। ਵਲਾਇਤ ਵਿਚ ਇਸ ਅੰਗਰੇਜ਼ੀ ਉਲਥੇ ਨੂੰ ਬਹੁਤ ਹੀ ਪਸੰਦ ਕੀਤਾ ਗਿਆ।

ਲੰਡਨ ਤੋਂ ਅਮਰੀਕਾ ਹੁੰਦੇ ਹੋਏ ਰਾਬਿੰਦਰ ਨਾਥ

ਟੈਗੋਰ ੧੯੧੩ ਵਿਚ ਸ਼ਾਂਤਨਿਕੇਤਨ ਵਿਚ ਆ ਗਏ।

ਹੁਣ ਇਨ੍ਹਾਂ ਦੀ ਗਿਣਤੀ ਜਗਤ-ਪ੍ਰਸਿਧ ਕਵੀਆਂਵਿਚ ਕੀਤੀ ਜਾਂਦੀ ਸੀ। ਹਾਲੇ ਆਪ ਨੂੰ ਹਿੰਦੁਸਤਾਨ ਵਿਚ ਵਾਪਸ ਆਇਆਂ ਕੁਝ ਹਫਤੇ ਹੀ ਹੋਏ ਸਨ ਕਿ ਆਪ ਨੂੰ 'ਗੀਤਾਂਜਲੀ' ਲਿਖਣ ਤੇ ਦੁਨੀਆ ਵਿਚ ਸਾਹਿਤ ਦਾ ਸਭ ਤੋਂ ਵਡਾ ਨੋਬਲ ਇਨਾਮ ਦਿਤਾ ਗਿਆ। ੧੯੧੪ ਵਿਚ ਆਪ ਨੂੰ ਸਰਕਾਰ ਵਲੋਂ 'ਸਰ' ਦਾ ਖ਼ਿਤਾਬ ਮਿਲਿਆ ਤੇ ਇਹਨਾਂ ਸਾਲਾਂ ਵਿਚ ਆਪ ਨੇ ਕਈ ਹੋਰ ਨਵੀਆਂ ਪੁਸਤਕਾਂ ਲਿਖੀਆਂ ਜਿਨ੍ਹਾਂ ਵਿਚੋਂ 'ਬਲਾਕਾ' ਸਭ ਤੋਂ ਚੰਗੀ ਗਿਣੀ ਜਾਂਦੀ ਹੈ। ੧੯੧੬ ਵਿਚ ਰਾਬਿੰਦਰ ਨਾਥ ਟੈਗੋਰ ਨੂੰ ਜਾਪਾਨ ਤੇ ਅਮਰੀਕਾ ਵਿਚ ਸੱਦ ਕੇ ਲੇਕਚਰ ਕਰਵਾਏ ਗਏ।

ਰਾਬਿੰਦਰ ਨਾਥ ਟੈਗੋਰ ਹਮੇਸ਼ਾਂ ਤੋਂ ਹੀ ਪਛਮੀ ਦੇਸ਼-ਅਭਿਮਾਨ ਤੇ ਫ਼ੌਜੀ ਬਲ-ਨੀਤੀ ਦੇ ਵਿਰੁਧ ਸਨ। ਜਦ ੧੯੧੪ ਦੀ ਯੂਰਪੀ ਜੰਗ ਸ਼ੁਰੂ ਹੋਈ ਤਾਂ ਹਿੰਦੁਸਤਾਨ ਵਿਚ ਕੌਮੀ ਲਹਿਰ ਮੁੜਕੇ ਜ਼ੋਰ ਨਾਲ ਚਲਣ ਲਗ ਪਈ। ਜਦ ੧੯੧੯ ਵਿਚ ਅੰਮ੍ਰਿਤਸਰ ਵਿਚ ਜਲਿਆਂ ਵਾਲੇ ਬਾਗ ਦਾ ਸਾਕਾ ਹੋਇਆ ਤਾਂ ਰਾਬਿੰਦਰ ਨਾਥ ਨੇ ਰੋਸ ਤੇ ਘ੍ਰਿਣਾ ਵਲੋਂ 'ਸਰ' ਦਾ ਖ਼ਿਤਾਬ ਸਰਕਾਰ ਨੂੰ ਮੋੜ ਦਿਤਾ। ਸੰਨ ੧੯੧੫ ਤੋਂ ਜਦ ਮਹਾਤਮਾ ਗਾਂਧੀ ਜੀ ਅਫ਼ਰੀਕਾ ਤੋਂ ਵਾਪਸ ਆ ਕੇ ਸ਼ਾਂਤੀਨਿਕੇਤਨ ਕੁਝ ਚਿਰ ਲਈ ਰਹੇ ਸਨ, ਟੈਗੋਰ ਦੇ ਦਿਲ ਵਿਚ ਗਾਂਧੀ ਜੀ ਲਈ ਬਹੁਤ ਸਤਿਕਾਰ ਪੈਦਾ ਹੋ ਗਿਆ ਸੀ। ਪਰ ਉਨ੍ਹਾਂ ਨੇ ਗਾਂਧੀ ਜੀ ਦੀ ਨਾਮਿਲਵਰਤਣ ਲਹਿਰ ਦੀ ਕਦੇ

ਪ੍ਰੋੜਤਾ ਨਾ ਕੀਤੀ ਤੇ ਨਾ ਹੀ ਆਪ ਨੇ ਗਾਂਧੀ ਜੀ ਦੀ ਚਰਖਾ ਭਗਤੀ ਨੂੰ ਕਦੇ ਸ਼ਲਾਘਾ ਦੀ ਨਜ਼ਰ ਨਾਲ ਦੇਖਿਆ। ਆਪ ਨੇ ਇਨ੍ਹਾਂ ਦਿਨਾਂ ਵਿਚ ਸ਼ਾਂਤੀਨਿਕੇਤਨ ਵਿਚ ਵਿਸ਼ਵ-ਭਾਰਤੀ ਨਾਮੀ ਯੂਨੀਵਰਸਟੀ ਦੀ ਬੁਨਿਆਦ ਰਖ ਦਿਤੀ, ਜਿਸ ਵਿਚ ਦੇਸ਼ ਪਿਆਰ ਤੇ ਜਗਤ ਪਿਆਰ ਦੋਹਾਂ ਦਾ ਸਬਕ ਦਿਤਾ ਜਾਣ ਲਗ ਪਿਆ। ਟੈਗੋਰ ਨੇ ਹੁਣ ਤੋਂ ਗ੍ਰਾਮ ਸੁਧਾਰ ਦੇ ਕੰਮ ਤੇ ਵੀ ਬਹੁਤ ਜ਼ੋਰ ਦਿਤਾ।

ਟੈਗੋਰ ਦੀਆਂ ਲਿਖਤਾਂ ਤੇ ਸ਼ਰਧਾਲੂਆਂ ਦੀ ਗਿਣਤੀ ਦਿਨੋ ਦਿਨ ਦੁਨੀਆਂ ਵਿਚ ਵਧ ਰਹੀ ਸੀ। ੧੯੨੦ ਤੋਂ ਲੈ ਕੇ ੧੯੩੦ ਤਕ ਆਪ ਸੱਤ ਵਾਰੀ ਯੂਰਪ, ਅਮਰੀਕਾ ਤੇ ਏਸ਼ੀਆ ਵਿਚ ਲੈਕਚਰ ਕਰਨ ਲਈ ਗਏ, ਪਰ ਕੁਝ ਸਮੇਂ ਪਿਛੋਂ ਲੋਕ ਆਪ ਦੀਆਂ ਲਿਖਤਾਂ ਵਿਚ ਧਰਮ ਤੇ ਰਹੱਸਵਾਦ ਦੇ ਅੰਸ਼ਾਂ ਨੂੰ ਨਾ-ਪਸੰਦ ਕਰਨ ਲਗ ਪਏ। ੧੯੩੦ ਵਿਚ ਰਾਬਿੰਦਰ ਨਾਥ ਟੈਗੋਰ ਰੂਸ ਵਿਚ ਗਏ। ਓਥੇ ਜਾ ਕੇ ਆਪ ਨੇ ਜੋ ਕੁਝ ਡਿਠਾ ਉਸ ਵਿਚੋਂ ਆਪ ਨੂੰ ਬਹੁਤ ਸਾਰੀਆਂ ਚੀਜ਼ਾਂ ਪਸੰਦ ਆਈਆਂ।

੧੯੩੧ ਵਿਚ ਆਪ ਨੇ ਵਲਾਇਤ ਦੀ ਪ੍ਰਸਿਧ ਯੂਨੀਵਰਸਟੀ ਆਕਸਫ਼ਰਡ ਵਿਚ ਮਨੁਖਾ ਧਰਮ ਤੇ ਕੁਝ ਵਖਿਆਨ ਦਿਤੇ। ਇਸੇ ਸਾਲ ਆਪ ਦੇ ਸੱਤਰਵੇਂ ਜਨਮ ਦਿਨ ਤੇ ਪ੍ਰਸਿਧ ਵਿਗਿਆਨੀ ਆਇਨਸਟਾਇਨ ਤੇ ਸਾਹਿਤਕਾਰ ਮਾਨ ਤੇ ਰੱਸਲ ਵਲੋਂ ਇਕ ਯਾਦਗਾਰੀ ਪੁਸਤਕ ਆਪ ਦੇ ਭੇਟ ਕੀਤੀ ਗਈ, ਜਿਸ ਵਿਚ ਆਪ ਦੀਆਂ

ਖੂਬੀਆਂ ਵਰਣਨ ਕੀਤੀਆਂ ਸਨ।

ਰਾਬਿੰਦਰ ਨਾਥ ਨੇ ਬਹੁਤ ਗਿਣਤੀ ਵਿਚ ਪੁਸਤਕਾਂ ਲਿਖੀਆਂ ਹਨ। ਕਵਿਤਾ, ਨਾਟਕ ਤੇ ਨਾਵਲ ਲਿਖਣ ਤੋਂ ਛੁਟ ਰਾਬਿੰਦਰ ਨਾਥ ਇਕ ਉਘੇ ਰਾਗੀ, ਚਿਤ੍ਰਕਾਰ, ਐਕਟਰ, ਫ਼ਿਲਾਸਫਰ, ਅਧਿਆਪਕ, ਵਕਤਾ ਤੇ ਪਤ੍ਰ-ਲੇਖਕ ਵੀ ਹਨ। ਇਤਿਹਾਸ ਵਿਚ ਏਹੋ ਜਿਹੇ ਹੋਰ ਬਹੁਤ ਘਟ ਆਦਮੀ ਹੋਏ ਜਿਨ੍ਹਾਂ ਵਿਚ ਇੰਨੇ ਗੁਣ ਇਕੱਠੇ ਮਿਲ ਸਕਣ।

ਆਪ ਦੀਆਂ ਲਿਖਤਾਂ ਤੇ ਪ੍ਰਾਚੀਨ ਸਮੇਂ ਦੇ ਸੰਸਕ੍ਰਿਤ ਕਵੀਆਂ ਦੇ ਮਧ-ਕਾਲ ਦੇ ਵੈਸ਼ਨੋ ਭਗਤਾਂ, ਗੀਤ ਲਿਖਾਰੀਆਂ, ਚੰਡੀ ਦਾਸ ਤੇ ਕਬੀਰ ਆਦਿਕ ਦਾ ਬਹੁਤ ਅਸਰ ਪਿਆ ਹੈ। ਟੈਗੋਰ ਨੇ ਬੰਗਾਲੀ ਭਾਸ਼ਾ ਦੀ ਉਨਤੀ ਲਈ ਇਤਨਾ ਕੰਮ ਕੀਤਾ ਹੈ ਕਿ ਅੱਜ ਕਲ ਇਹ ਭਾਸ਼ਾ ਹਰ ਪ੍ਰਕਾਰ ਦੀਆਂ ਵਿਚਾਰਾਂ ਪ੍ਰਗਟ ਕਰਨ ਦੇ ਸਮਰਥ ਹੈ।

ਭਾਵੇਂ ਰਾਬਿੰਦਰ ਨਾਥ ਟੈਗੋਰ ਰਾਜਸੀ ਜੀਵਨ ਦੇ ਖੜਕੇ ਦੜਕੇ ਤੋਂ ਦੂਰ ਰਹਿਣਾ ਚਾਹੁੰਦਾ ਸੀ, ਉਹ ਆਪਣੇ ਦੇਸ਼-ਵਾਸੀਆਂ ਦੇ ਦੁਖ ਤੇ ਗਰੀਬੀ ਦੇਖ ਕੇ ਚੁਪ ਨਹੀਂ ਸੀ ਰਹਿ ਸਕਦਾ। ਆਪਣੀ ਉਮਰ ਦੇ ਅੰਤਲੇ ਦਿਨਾਂ ਵਿਚ ਤਾਂ ਆਪ ਸਾਮਰਾਜ-ਵਾਦ ਤੇ ਬਲ-ਨੀਤੀ ਦੇ ਬਹੁਤ ਹੀ ਕਟੜ ਵਿਰੋਧੀ ਬਣ ਗਏ, ਪਰੰਤੂ ਆਪ ਨਹੀਂ ਸਨ ਚਾਹੁੰਦੇ ਕਿ ਗਰੀਬ ਤੇ ਪਛੜੀਆਂ ਕੌਮਾਂ ਆਪਣੇ ਹਾਕਮਾਂ ਨਾਲ ਟਾਕਰਾ ਲਾਉਣ। ਇਨ੍ਹਾਂ ਦਿਨਾਂ ਵਿਚ ਆਪ ਦੀ ਸਿਹਤ ਬਹੁਤ ਖ਼ਰਾਬ ਹੋਗਈ ਤੇ ੮ ਅਗਸਤ ੧੯੧੪ ਵਿਚ ਆਪ ਪਰਲੋਕ ਸਿਧਾਰ ਗਏ।

# ਭਾਈ ਵੀਰ ਸਿੰਘ ਜੀ

ਭਾਈ ਵੀਰ ਸਿੰਘ ਜੀ ਦਾ ਜਨਮ ਡਾਕਟਰ ਚਰਨ ਸਿੰਘ ਜੀ ਦੇ ਘਰ ੫ ਦਸੰਬਰ ੧੮੭੨ ਈ: ਨੂੰ ਵੀਰਵਾਰ ਦੇ ਦਿਨ ਅੰਮ੍ਰਿਤਸਰ ਸ਼ਹਿਰ ਵਿਚ ਹੋਇਆ। ਆਪ ਆਪਣੇ ਪਿਤਾ ਦੀ ਸੰਤਾਨ ਵਿਚੋਂ ਸਭ ਤੋਂ ਵਡੇ ਲੜਕੇ ਹਨ। ਆਪ ਦੇ ਪਿਤਾ ਡਾਕਟਰ ਚਰਨ ਸਿੰਘ ਜੀ ਸੰਸਕ੍ਰਿਤ, ਬ੍ਰਿਜਭਾਸ਼ਾ ਤੇ ਹਿੰਦੀ ਦੇ ਵਿਦਵਾਨ ਸਨ ਅਤੇ ਅੰਗ੍ਰੇਜ਼ੀ ਅਰ ਫਾਰਸੀ ਦੇ ਵੀ ਚੰਗੇ ਜਾਣੂ ਸਨ। ਆਪ ਸਿੰਘ ਸਭਾ ਲਹਿਰ ਦੇ ਮੋਢੀਆਂ ਵਿਚੋਂ ਸਨ। ਆਪ ਦੇ ਉਤਸ਼ਾਹ ਨਾਲ ਅੰਮ੍ਰਿਤਸਰ ਵਿਚ ਕਈ ਵਾਰ ਕਵੀ ਦਰਬਾਰ ਕੀਤੇ ਗਏ, ਜਿਨ੍ਹਾਂ ਵਿਚ ਪ੍ਰਸਿਧ ਕਵੀ ਲੋਕਾਂ ਨੂੰ ਆਪਣੀਆਂ ਕਵਿਤਾਵਾਂ ਸੁਣਾਂਦੇ ਸਨ। ਡਾ: ਚਰਨ ਸਿੰਘ ਜੀ ਦੇ ਸਮੇਂ ਹੀ ਪੰਜਾਬ ਵਿਚ ਸਿਖ ਵਿਦਵਾਨ ਬ੍ਰਿਜ ਭਾਸ਼ਾ ਵਲੋਂ ਤਿਲਕ ਕੇ ਪੰਜਾਬੀ ਵਲ ਆਪਣੀ ਰੁਚੀ ਕਰਨ ਲਗ ਪਏ ਸਨ। ਡਾ: ਚਰਨ ਸਿੰਘ ਜੀ ਨੇ ਭੀ ਕੁਝ ਪੁਸਤਕਾਂ ਪੰਜਾਬੀ ਭਾਸ਼ਾ ਵਿਚ ਲਿਖੀਆਂ। ਡਾ: ਚਰਨ ਸਿੰਘ ਜੀ ੫੫ ਸਾਲ ਦੀ ਉਮਰ ਵਿਚ ਸੰ: ੧੯੦੮ ਵਿਚ ਚਲਾਣਾ ਕਰ ਗਏ।

ਭਾ: ਵੀਰ ਸਿੰਘ ਜੀ ਦੇ ਮੁਢਲੇ ਜੀਵਨ ਤੇ ਬਹੁਤ ਸਾਰਾ ਅਸਰ ਆਪ ਦੇ ਨਾਨਾ ਗਿ: ਹਜ਼ਾਰਾ ਸਿੰਘ ਜੀ ਦਾ ਪਿਆ



ਭਾਈ ਵੀਰ ਸਿੰਘ ਜੀ

ਹੈ। ਆਪ ਮੁਢ ਤੋਂ ਹੀ ਗੁਰਸਿਖੀ ਦੇ ਜੀਵਨ ਵਲ ਰੁਚੀ ਰਖਦੇ ਹਨ। ਅੱਜ ਕਲ ਭੀ ਕੇਵਲ ਵਿਦਵਾਨ ਹੀ ਆਪ ਦੀ ਕਵਿਤਾ ਨੂੰ ਪੜ੍ਹਦੇ ਤੇ ਇਸਤੋਂ ਅਨੰਦ ਪ੍ਰਾਪਤ ਕਰਦੇ ਹਨ। ਆਮ ਜਨਤਾ ਭੀ ਵੀਰ ਸਿੰਘ ਜੀ ਨੂੰ ਇਕ ਧਾਰਮਿਕ ਪੁਰਸ਼ ਸਮਝ ਕੇ ਉਨ੍ਹਾਂ ਦਾ ਸਤਿਕਾਰ ਕਰਦੀ ਹੈ। ਆਪ ਨੇ ਆਪਣੀ ਮੁਢਲੀ ਵਿਦਿਆ ਤੇ ਪੰਜਾਬੀ ਅਖਰਾਂ ਨਾਲ ਜਾਣ ਪਛਾਣ ਆਪਣੇ ਨਾਨਾ ਜੀ ਪਾਸੋਂ ਹੀ ਪ੍ਰਾਪਤ ਕੀਤੀ। ਫਿਰ ਆਪ ਮਿਸ਼ਨ ਸਕੂਲ ਅਮ੍ਰਿਤਸਰ ਵਿਚ ਦਾਖਲ ਹੋ ਗਏ ਤੇ ਉਥੋਂ ਆਪ ਨੇ ੧੮੮੯ ਈ: ਵਿਚ ਮਿਡਲ ਤੇ ੧੮੯੧ ਈ: ਵਿਚ ਐਂਟ੍ਰੰਸ ਦਾ ਇਮਤਿਹਾਨ ਸਫਲਤਾ ਨਾਲ ਪਾਸ ਕੀਤਾ। ਦਸਵੀਂ ਦੇ ਇਮਤਿਹਾਨ ਵਿਚ ਆਪ ਜ਼ਿਲੇ ਭਰ ਵਿਚ ਅੱਵਲ ਰਹੇ।

ਭਾਵੇਂ ਦਸਵੀਂ ਪਾਸ ਕਰ ਕੇ ਆਪ ਨੂੰ ਸਹਿਜੇ ਹੀ ਸਰਕਾਰੀ ਨੌਕਰੀ ਮਿਲ ਸਕਦੀ ਸੀ, ਪਰ ਆਪ ਸੁਤੰਤਰ ਜੀਵਨ ਬਤੀਤ ਕਰਨ ਦੇ ਹਕ ਵਿਚ ਸਨ। ੧੮੯੨ ਵਿਚ ਆਪ ਨੇ ਇਕ ਛੋਟਾ ਜਿਹਾ ਲਿਥੋ ਪ੍ਰੈਸ ਖੋਲ੍ਹਿਆ। ੧੮੯੮ ਤਕ ਪ੍ਰੈਸ ਦਾ ਕੰਮ ਬਹੁਤ ਚਮਕ ਉਠਿਆ। ਇਹ ਪ੍ਰੈਸ ਅੱਜ ਤਕ ਪੰਜਾਬੀ ਭਾਸ਼ਾ ਤੇ ਪੰਜਾਬੀ ਸਾਹਿਤ ਦੀ ਸੇਵਾ ਵਿਚ ਮੁਹਰਲੀ ਕਤਾਰ ਵਿਚ ਹੈ। ਇਸ ਦਾ ਨਾਉਂ ਵਜ਼ੀਰ ਹਿੰਦ ਪ੍ਰੈਸ ਹੈ ਤੇ ਅੱਜ ਕਲ ਇਹ ਪ੍ਰੈਸ ਹਾਲ ਬਾਜ਼ਾਰ ਨੂੰ ਜਾਂਦਿਆਂ ਖਬੇ ਹਥ ਮੇਵਾ ਮੰਡੀ ਵਿਚ ਹੈ।

੧੮੯੮ ਵਿਚ ਭਾਈ ਵੀਰ ਸਿੰਘ ਜੀ ਨੇ ਇਕ ਮਿੱਤਰ ਨਾਲ ਰਲ ਕੇ ਖਾਲਸਾ ਟ੍ਰੈਕਟ ਸੁਸਾਇਟੀ ਦੀ ਬੁਨਿਆਦ

ਰਖੀ। ਪਹਿਲੋਂ ਪਹਿਲ ਇਸ ਸੁਸਾਇਟੀ ਦੇ ਛਾਪੇ ਹੋਏ ਟ੍ਰੈਕਟ ਸਿਖਾਂ ਵਿਚ ਬੜੇ ਪਸੰਦ ਕੀਤੇ ਜਾਂਦੇ ਸਨ। ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਇਨ੍ਹਾਂ ਟ੍ਰੈਕਟਾਂ ਦੇ ਰਾਹੀਂ ਪੰਜਾਬ ਵਿਚ ਗੁਰਮਤ ਪ੍ਰਚਾਰ ਦੇ ਕੰਮ ਨੂੰ ਬਹੁਤ ਭਾਰੀ ਮਦਦ ਮਿਲੀ। ਇਨ੍ਹਾਂ ਟ੍ਰੈਕਟਾਂ ਵਿਚੋਂ ਬਹੁ-ਗਿਣਤੀ ਆਪ ਦੀ ਲਿਖੀ ਹੋਈ ਹੈ। ਆਪ ਉਸ ਵੇਲੇ ਤੋਂ ਲੈ ਕੇ ਅੱਜ ਤਕ ਇਸ ਸੇਵਾ ਵਿਚ ਪਹਿਲੇ ਤੋਂ ਪੁਰਾਣੇ ਜੋਸ਼ ਨਾਲ ਡਟੇ ਹੋਏ ਹਨ। ੧੮੯੯ ਵਿਚ ਆਪ ਨੇ ਅਮ੍ਰਿਤਸਰੋਂ ਗੁਰਮੁਖੀ ਅਖਰਾਂ ਵਿਚ 'ਖਾਲਸਾ ਸਮਾਚਾਰ' ਹਫਤਾਵਾਰ ਅਖਬਾਰ ਪ੍ਰਕਾਸ਼ਤ ਕਰਨਾ ਸ਼ੁਰੂ ਕੀਤਾ। ਇਸ ਅਖ਼ਬਾਰ ਨੇ ਭੀ ਸਿਖ ਧਰਮ, ਸਿਖ ਸਮਾਜ ਤੇ ਪੰਜਾਬੀ ਸਾਹਿਤ ਦੀ ਠਿਗਰ ਸੇਵਾ ਕੀਤੀ ਹੈ ਤੇ ਅੱਜ ਤਕ ਇਸ ਵਿਚ ਛਪੀਆਂ ਵਿਚਾਰਾਂ ਤੇ ਟੀਕਾ ਟਿਪਣੀਆਂ ਨੂੰ ਸੰਜੀਦਾ ਤੇ ਵਿਚਾਰਵਾਨ ਹਲਕਿਆਂ ਵਿਚ ਬੜੀ ਸ਼ਲਾਘਾ ਦੀ ਨਜ਼ਰ ਨਾਲ ਦੇਖਿਆ ਜਾਂਦਾ ਹੈ।

ਸੰਨ ੧੮੯੬ ਵਿਚ ਆਪ ਦੀ ਸ਼ਾਦੀ ਹੋ ਗਈ ਤੇ ਆਪ ਦੇ ਘਰ ਦੋ ਸਪੁਤ੍ਰੀਆਂ ਜਨਮੀਆਂ। ੧੯੦੮ ਵਿਚ ਆਪ ਦੇ ਪਿਤਾ ਜੀ ਚਲਾਣਾ ਕਰ ਗਏ, ਜਿਸ ਕਾਰਨ ਘਰ ਦਾ ਸਾਰਾ ਬੋਝ ਆਪ ਨੂੰ ਆਪਣੇ ਮੋਢਿਆਂ ਤੇ ਚੁਕਣਾ ਪੈ ਗਿਆ।

ਭਾਈ ਵੀਰ ਸਿੰਘ ਜੀ ਇਕ ਸੰਤ ਕਵੀ ਹਨ ਤੇ ਉਹ ਸ਼ਹਿਰਾਂ ਦੇ ਰੌਲੇ ਤੇ ਗੰਦ ਤੋਂ ਦੂਰ ਰਹਿਣਾ ਪਸੰਦ ਕਰਦੇ ਹਨ। ੧੯੩੦ ਵਿਚ ਆਪ ਨੇ ਅੰਮ੍ਰਿਤਸਰ ਦੀ ਮਸ਼ਹੂਰ ਸੜਕ

ਲਾਰੰਸ ਰੋਡ ਤੇ ਇਕ ਸੁੰਦਰ ਬਗ਼ੀਚੇ ਦੇ ਵਿਚਕਾਰ ਆਪਣੀ ਕੋਠੀ ਬਣਵਾਈ ਤੇ ਏਥੇ ਨਿਵਾਸ ਕਰ ਲਿਆ। ਆਪ ਨੂੰ ਕੁਦਰਤੀ ਨਜ਼ਾਰਿਆਂ, ਫੁਲਾਂ, ਆਦਿ, ਦਾ ਬਹੁਤ ਸ਼ੌਕ ਹੈ, ਨੂੰ ਪੂਰਾ ਕਰਨ ਲਈ ਆਪ ਨੇ ਭਾਂਤ ਭਾਂਤ ਦੇ ਫੁਲ ਆਪਣੇ ਬਾਗ਼ ਜਿਸ ਵਿਚ ਲਗਾਏ ਹੋਏ ਹਨ। ਫੁਲਾਂ ਵਿਚੋਂ ਆਪ ਨੂੰ ਗੁਲਦਾਊਦੀ ਨਰਗਸ ਖਾਸ ਪਸੰਦ ਹਨ ਤੇ ਆਪ ਆਪਣੀ ਕਵਿਤਾ ਵਿਚ ਮੁੜ ਮੁੜ ਇਹਨਾਂ ਫੁਲਾਂ ਤੇ ਉਹਨਾਂ ਦੀ ਸੁੰਦਰਤਾ ਬਾਰੇ ਬਹੁਤ ਕੁਝ ਲਿਖਦੇ ਹਨ। ਆਪ ਨੂੰ ਫੁਲਾਂ ਤੇ ਉਹਨਾਂ ਦੀਆਂ ਕਿਸਮਾਂ ਦੀ ਗੂਹੜੀ ਵਾਕਫ਼ੀ ਹੈ।

ਭਾਈ ਸਾਹਿਬ ਇਕ ਨਮੂਨੇ ਦੇ ਧਰਮੀ ਸਿਖ ਹਨ। ਆਪ ਦਾ ਧਰਮ ਤੇ ਪਵਿੱਤ੍ਰਤਾ ਆਪ ਦੀ ਕਵਿਤਾ ਵਿਚੋਂ ਭੀ ਝਲਕਾਂ ਮਾਰਦੇ ਹਨ। ਸਿਖਾਂ ਦੀ ਛੋਟੀ ਜਿਹੀ ਕੌਮ ਵਿਚ ਭਾਵੇਂ ਧੜੇਬੰਦੀ ਦਾ ਬਹੁਤ ਜ਼ੋਰ ਹੈ, ਫਿਰ ਭੀ ਆਪ ਦੀ ਹਰ ਸਿਖ ਸ਼੍ਰੇਣੀ ਵਿਚ ਇੱਜ਼ਤ ਕੀਤੀ ਜਾਂਦੀ ਹੈ। ਆਪ ਮੈਦਾਨ ਵਿਚ ਨਿਤਰ ਕੇ ਤੇ ਗੱਜ ਕੇ ਸੇਵਾ ਕਰਨ ਤੋਂ ਸੰਕੋਚ ਕਰਦੇ ਹਨ ਤੇ ਚੁਪ ਚੁਪੀਤੇ ਠੋਸ ਤੇ ਨਿਗਰ ਉਸਾਰੀ ਵਿਚ ਲਗੇ ਰਹਿੰਦੇ ਹਨ। ਆਪ ਦੇ ਦਿਲ ਵਿਚ ਜਥੇਦਾਰੀ ਤੇ ਚੌਧਰ ਦਾ ਕਦੇ ਖ਼ਿਆਲ ਨਹੀਂ ਆਇਆ। ਧਾਰਮਿਕ ਤੇ ਸਾਹਿਤਕ ਕੰਮਾਂ ਵਿਚ ਆਪ ਮਤ-ਭੇਦ ਰਖਣ ਵਾਲਿਆਂ ਨੂੰ ਭੀ ਕਾਫ਼ੀ ਸਹਾਇਤਾ ਦਿੰਦੇ ਹਨ। ਆਪ ਦਾ ਸਦਕਾ ਕਈ ਸਿਖ, ਜੋ ਸਿਖੀ ਨੂੰ ਤਿਲਾਂਜਲੀ ਦੇ ਗਏ ਸਨ, ਮੁੜ ਇਸ ਦੇ ਹਲਕੇ ਵਿਚ ਆ ਗਏ ਹਨ। ਆਪ ਦਾ ਧਾਰਮਿਕ ਪ੍ਰਭਾਵ ਚੁਪ

ਚੁਪੀਤਾ ਪਰ ਬੜੇ ਅਸਰ ਵਾਲਾ ਹੈ। ਆਪ ਦਾ ਜੀਵਨ ਤੇ ਆਪ ਦੀਆਂ ਲਿਖਤਾਂ ਨੇ ਕਈਆਂ ਨੂੰ ਸਿਖੀ ਤੇ ਨੇਕੀ ਵਲ ਪ੍ਰੇਰਿਆ ਹੈ।

ਆਪ ਦੀਆਂ ਰਚਨਾਵਾਂ ਨੂੰ ਸਾਰੇ ਪੰਜਾਬੀ ਜਗਤ ਵਿਚ ਬੜੇ ਸਤਿਕਾਰ ਤੇ ਮਾਨ ਦੀ ਨਿਗਾਹ ਨਾਲ ਵੇਖਿਆ ਜਾਂਦਾ ਹੈ ਤੇ ਆਪ ਦੀਆਂ ਕੁਝ ਚੋਣਵੀਆਂ ਕਵਿਤਾਵਾਂ ਦੇ ਅੰਗਰੇਜ਼ੀ ਉਲਥੇ ਦੇਸ਼ ਤੇ ਬਦੇਸ਼ ਦੇ ਉਘੇ ਤੇ ਪਤਵੰਤੇ ਰਸਾਲਿਆਂ ਵਿਚ ਛਪ ਚੁਕੇ ਹਨ। ਪ੍ਰੋਫੈਸਰ ਪੂਰਨ ਸਿੰਘ ਜੀ ਨੇ ਆਪ ਦੀ ਰਚੀ ਹੋਈ ਪੁਸਤਕ 'ਲਹਿਰਾਂ ਦੇ ਹਾਰ' ਵਿਚੋਂ ਕੁਝ ਕਵਿਤਾਵਾਂ ਦਾ ਅੰਗਰੇਜ਼ੀ ਅਨੁਵਾਦ ਕਰਕੇ ਇਸਨੂੰ ਵਲਾਇਤ ਵਿਚ ਇਕ ਪੁਸਤਕ ਦੇ ਰੂਪ ਵਿਚ ਛਾਪ ਦਿਤਾ ਜਿਸ ਦਾ ਨਾਉਂ 'ਨਰਗਸ' ਰਖਿਆ। ਵਲਾਇਤ ਦੇ ਵਿਦਵਾਨ ਲਿਖਾਰੀ ਅਰਨੈਸਟ ਰੀਜ਼ ਨੇ 'ਨਰਗਸ' ਦਾ ਮੁਖਬੰਧ ਲਿਖਿਆ। ਆਪ ਨੂੰ ਪੰਜਾਬ ਟੈਕਸਟਬੁਕ ਕਮੇਟੀ ਵਲੋਂ ਭੀ ਚੰਗੀਆਂ ਪੁਸਤਕਾਂ ਲਿਖਣ ਕਰ ਕੇ ਇਨਾਮ ਮਿਲਦੇ ਰਹੇ ਹਨ ਤੇ ਆਪ ਦੀਆਂ ਰਚਿਤ ਪੁਸਤਕਾਂ ਢੇਰ ਚਿਰ ਤੋਂ ਪੰਜਾਬ ਯੂਨੀਵਰਸਿਟੀ ਦੇ ਪੰਜਾਬੀ ਦੇ ਇਮਤਿਹਾਨਾਂ ਲਈ ਨਿਯਤ ਹੋਈਆਂ ਚਲੀਆਂ ਆਉਂਦੀਆਂ ਹਨ।

ਭਾਈ ਵੀਰ ਸਿੰਘ ਜੀ ਨੇ ਪਹਿਲੋਂ ਪਹਿਲ ਆਪਣੀ ਰੁਚੀ ਵਾਰਤਕ ਵਲ ਲਗਾਈ। ਇਸ ਸਮੇਂ ਆਪ ਨੇ ਖਾਃ ਟ੍ਰੈਕਟ ਸੁਸਾਇਟੀ ਲਈ ਕਈ ਟ੍ਰੈਕਟ ਲਿਖੇ। ਦਸਵੀਂ ਪਾਸ ਕਰਨ ਪਿਛੋਂ ਆਪ ਨੇ ਕੁਝ ਛੋਟੀਆਂ ਛੋਟੀਆਂ ਦਸਤੀ ਕਿਤਾਬਾਂ

ਲਿਖੀਆਂ। ੧੮੯੮ ਵਿਚ ਆਪ ਨੇ 'ਸੁੰਦਰੀ' ਨਾਮੀ ਨਾਵਲ ਲਿਖਿਆ। ਇਸ ਨਾਵਲ ਦੀਆਂ ਥੋੜ੍ਹੇ ਹੀ ਚਿਰ ਵਿਚ ਕਈ ਐਡੀਸ਼ਨਾਂ ਖ਼ਤਮ ਹੋ ਗਈਆਂ। ਇਸ ਪਿਛੋਂ 'ਬਿਜੇ ਸਿੰਘ' ਤੇ 'ਸਤਵੰਤ ਕੌਰ' ਲਿਖੇ ਗਏ। ਇਹਨਾਂ ਪੁਸਤਕਾਂ ਵਿਚ ਭਾਈ ਸਾਹਿਬ ਨੇ ਪਿਛਲੇ ਸਮੇਂ ਦੇ ਸਿੰਘਾਂ ਸਿੰਘਣੀਆਂ ਦੇ ਸਿਖੀ ਸਿਦਕ ਤੇ ਉਹਨਾਂ ਦੀ ਬਹਾਦਰੀ ਨੂੰ ਇਤਿਹਾਸ ਦੀ ਸ਼ਕਲ ਦੇ ਕੇ ਦਰਸਾਇਆ ਹੈ। ਇਨ੍ਹਾਂ ਪੁਸਤਕਾਂ ਤੋਂ ਦੂਹਰਾ ਲਾਭ ਹੋਇਆ। ਇਕ ਤਾਂ ਪੰਜਾਬੀ ਭਾਸ਼ਾ ਦੀ ਉੱਨਤੀ ਹੋਣ ਲਗੀ ਤੇ ਦੂਸਰੇ ਸਿਖਾਂ ਵਿਚ ਗੁਰਮਤ ਦਾ ਪ੍ਰਚਾਰ ਹੋਇਆ।

੧੯੦੪ ਵਿਚ ਭਾਈ ਸਾਹਿਬ ਨੇ 'ਰਾਣਾ ਸੂਰਤ ਸਿੰਘ' ਨਾਮੀ ਕਿਤਾਬ ਮੁਕੰਮਲ ਕੀਤੀ। ਇਸ ਵਿਚ ਭੀ ਧਰਮ, ਗੁਰਬਾਣੀ ਤੇ ਗੁਰਮਤ ਦਾ ਪਰਚਾਰ ਹੀ ਕੀਤਾ ਗਿਆ। ਕਈ ਥਾਵਾਂ ਤੇ ਉਨ੍ਹਾਂ ਦੀ ਸੋਚ ਤੇ ਵਿਚਾਰ ਦੀ ਉਡਾਰੀ ਵੀ ਆਮ ਆਦਮੀਆਂ ਨੂੰ ਦੰਗ ਕਰ ਦਿੰਦੀ ਹੈ। ੧੯੨੧ ਵਿਚ ਆਪ ਨੇ ਆਪਣੀਆਂ ਕਵਿਤਾਵਾਂ ਦਾ ਸੰਗ੍ਰਹਿ 'ਲਹਿਰਾਂ ਦੇ ਹਾਰ' ਛਾਪਿਆ। ਇਸ ਵਿਚ ਆਪ ਦੀ ਲਿਖਤ ਬੜੀ ਸੰਜਮ ਵਾਲੀ ਤੇ ਮਾਂਜੀ ਹੋਈ ਹਾਲਤ ਵਿਚ ਮਿਲਦੀ ਹੈ। 'ਲਹਿਰਾਂ ਦੇ ਹਾਰ' ਪੜ੍ਹਿਆਂ ਆਪ ਦੇ ਫ਼ਲਸਫ਼ੇ ਤੇ ਵਿਦਵਤਾ ਦਾ ਭੀ ਕੁਝ ਪਤਾ ਮਿਲਦਾ ਹੈ। ੧੯੨੨ ਵਿਚ ਕਸ਼ਮੀਰੋਂ ਆ ਕੇ ਆਪ ਨੇ 'ਮਟਕ ਹੁਲਾਰੇ' ਨਾਮੀ ਪੁਸਤਕ ਲਿਖੀ। ੧੯੨੭ ਤੋਂ ਪਿਛੋਂ ਆਪ ਨੇ ਆਪਣੀਆਂ ਤਾਜ਼ਾ ਲਿਖੀਆਂ ਕਵਿਤਾਵਾਂ 'ਬਿਜਲੀਆਂ

ਦੇ ਹਾਰ' ਦੇ ਰੂਪ ਵਿਚ ਛਾਪ ਦਿਤੀਆਂ। ੧੯੨੧ ਵਿਚ ਆਪ ਨੇ 'ਸੁਭਾਗ ਜੀ' ਵਾਰਤਕ ਰੂਪ ਵਿਚ ਲਿਖੀ। ਇਸ ਤੋਂ ਛੁਟ 'ਕਲਗੀਧਰ ਚਮਤਕਾਰ' ਤੇ 'ਗੁਰ ਨਾਨਕ ਚਮਤਕਾਰ' ਆਦਿਕ ਪੁਸਤਕਾਂ ਵੀ ਆਪ ਨੇ ਰਚੀਆਂ। ਆਪ ਨੇ 'ਸ੍ਰੀ ਗੁਰੂ ਗ੍ਰੰਥ ਕੋਸ਼' ਨੂੰ ਸੰਸ਼ੋਧਤ ਕਰ ਕੇ ਪਹਿਲੀ ਐਡੀਸ਼ਨ ਨਾਲੋਂ ਬਹੁਤ ਵਧਾ ਚੜ੍ਹਾ ਕੇ ਅਪਣੀ ਕੋਸ਼ ਦੀ ਵਿਦਵਤਾ ਦਾ ਸਬੂਤ ਦਿਤਾ। ੧੯੨੭ ਤੋਂ ਬਾਦ ਆਪ ਨੇ 'ਪ੍ਰੀਤ ਵੀਣਾ' ਇਕ ਲੰਮੀ ਕਵਿਤਾ ਲਿਖੀ। ਇਸ ਦੀ ਬੋਲੀ ਬੜੀ ਸਰਲ ਤੇ ਰਾਗ ਭਰਪੂਰ ਹੈ। ਜਿਉਂ ਜਿਉਂ ਸਮਾਂ ਬੀਤਦਾ ਗਿਆ, ਆਪ ਦੀਆਂ ਵਿਚਾਰਾਂ ਵਿਚ ਵੈਰਾਗ ਤੇ ਬੋਲੀ ਵਿਚ ਫ਼ਾਰਸੀ ਦੀ ਚਾਸ਼ਨੀ ਵਧਦੀ ਗਈ। ੧੯੩੪ ਤੋਂ ਬਾਦ ਆਪ ਨੇ ਆਪਣਾ ਧਿਆਨ 'ਗੁਰਪ੍ਰਤਾਪ ਸੂਰਜ ਗ੍ਰੰਥ' ਦੇ ਸੰਪਾਦਨ ਵਲ ਦਿਤਾ। ਇਸ ਨੂੰ ਪੜ੍ਹਿਆਂ ਹਰ ਇਕ ਨੂੰ ਆਪ ਦੀ ਵਿਦਵਤਾ, ਇਤਿਹਾਸਕ ਖੋਜ ਤੇ ਬ੍ਰਿਜ ਭਾਸ਼ਾ ਬੋਲੀ ਦੀ ਵਾਕਫ਼ੀਅਤ ਦਾ ਚੰਗੀ ਤਰ੍ਹਾਂ ਯਕੀਨ ਹੋ ਜਾਂਦਾ ਹੈ।

ਭਾਈ ਸਾਹਿਬ ਵੀਰ ਸਿੰਘ ਜੀ ਦੇ ਵਡੇਰਿਆਂ ਵਿਚੋਂ ਰਾਜਾ ਕੌੜਾ ਮੱਲ ਬਹਾਦਰ ਇਕ ਉਘੇ ਸਹਿਜਧਾਰੀ ਸਿਖ ਹੋਏ ਹਨ। ਇਹਨਾਂ ਨੂੰ ਮੁਗਲਾਂ ਦੇ ਰਾਜ ਦਰਬਾਰ ਵਿਚ ਬੜੀ ਇੱਜ਼ਤ ਪ੍ਰਾਪਤ ਸੀ ਤੇ ਆਪ ਬਹੁਤ ਚਿਰ ਸੂਬਾ ਲਾਹੌਰ ਦੇ ਦੀਵਾਨ ਤੇ ਫਿਰ ਮੁਲਤਾਨ ਦੇ ਸੂਬੇਦਾਰ ਰਹੇ। ਮੁਗਲਾਂ ਦੀ ਨੌਕਰੀ ਵਿਚ ਹੁੰਦਿਆਂ ਵੀ ਦੀਵਾਨ ਕੌੜਾ ਮੱਲ ਦਾ ਸਿਖਾਂ ਨਾਲ ਬਹੁਤ ਸਨੇਹ ਸੀ ਤੇ ਆਪ ਸਿਖਾਂ ਦੀ ਸੇਵਾ

ਕਰ ਕੇ ਬੜੇ ਪ੍ਰਸੰਨ ਹੁੰਦੇ ਸਨ । ਇਸੇ ਕਾਰਨ ਸਿਖ ਆਪ ਨੂੰ ਦੀਵਾਨ ਕੌੜਾ ਮੱਲ ਦੀ ਥਾਂ ਦੀਵਾਨ ਮਿਠਾ ਮੱਲ ਕਹਿ ਕੇ ਸੱਦਦੇ ਸਨ ।

ਭਾਈ ਵੀਰ ਸਿੰਘ ਜੀ ਆਪਣੇ ਬਣ ਚੁਕੇ ਸੁਭਾਉ ਅਨੁਸਾਰ ਹੁਣ ਤਕ ਗੁਰਮਤ ਤੇ ਗੁਰਬਾਣੀ ਪ੍ਰਚਾਰ ਤੇ ਪੰਜਾਬੀ ਸਾਹਿਤ ਦੀ ਸੇਵਾ ਵਿਚ ਜੁਟੇ ਹੋਏ ਹਨ ।



# ਸਰ ਸੱਯਦ ਅਹਿਮਦ ਖ਼ਾਨ

ਸੱਯਦ ਅਹਿਮਦ ਖ਼ਾਨ ਦਾ ਜਨਮ ੧੭ ਅਕਤੂਬਰ ੧੮੧੭ ਵਿਚ ਹਿੰਦੁਸਤਾਨ ਦੀ ਰਾਜਧਾਨੀ ਦਿੱਲੀ ਵਿਚ ਹੋਇਆ। ਆਪ ਦਾ ਖ਼ਾਨਦਾਨ ਵਿੱਦਿਆ ਤੇ ਨੇਕੀ ਦੋਹਾਂ ਵਿਚ ਬੜਾ ਉਘਾ ਸੀ ਤੇ ਇਸ ਨੂੰ ਮੁਗ਼ਲ ਰਾਜ ਦਰਬਾਰ ਵਿਚ ਬੜੀ ਪਹੁੰਚ ਸੀ। ਆਪ ਦੇ ਦਾਦਾ ਜੀ ਆਲਮਗੀਰ ਦੂਜੇ ਦੇ ਸਮੇਂ ਫ਼ੌਜੀ ਕਮਾਂਡਰ ਸਨ ਤੇ ਆਪ ਦੇ ਨਾਨਾ ਜੀ ਅਕਬਰ ਦੂਜੇ ਦੇ ਸਭ ਤੋਂ ਵਡੇ ਵਜ਼ੀਰ। ਭਾਵੇਂ ਅੰਤਲੇ ਮੁਗ਼ਲ ਬਾਦਸ਼ਾਹ ਰਾਜ ਭਾਗ ਦੋਹਾਂ ਤੋਂ ਹੀਣ ਸਨ ਤਾਂ ਭੀ ਉਹ ਆਪਣੀ ਪੁਰਾਣੀ ਸ਼ਾਨ ਨੂੰ ਨਹੀਂ ਭੁਲੇ ਸਨ। ਸੱਯਦ ਅਹਿਮਦ ਨੂੰ ਕਈ ਵਾਰ ਦਿੱਲੀ ਦੇ ਕਿਲੇ ਤੇ ਮਹਲ ਵਿਚ ਜਾਣ ਦਾ ਅਵਸਰ ਮਿਲਿਆ ਤੇ ਕਈ ਸਮਿਆਂ ਤੇ ਸ਼ਹਿਨਸ਼ਾਹ ਵਲੋਂ ਆਪ ਨੂੰ ਸਿਰੋਪਾ ਵੀ ਦਿਤੇ ਗਏ।

ਮਾਂ ਪਿਉ ਦੇ ਅਸਰ ਤੇ ਛੋਟੀ ਉਮਰ ਦੇ ਮੇਲ ਮਿਲਾਪ ਦੇ ਕਾਰਨ ਸੱਯਦ ਸਾਹਿਬ ਨੂੰ ਗੱਲ ਬਾਤ ਕਰਨ ਦਾ ਢੰਗ ਬਹੁਤ ਚੰਗਾ ਆ ਗਿਆ ਸੀ ਤੇ ਆਪ ਵਿਚ ਬਹੁਤ ਸਾਰੇ ਮਨੁਖਾਂ ਨੂੰ ਵਿਸ਼ਵਾਸ਼ ਪੈਦਾ ਹੋ ਗਿਆ ਸੀ। ਆਪ ਵਿਚ ਨਿਮ੍ਰਤਾ ਕੁਟ ਕੁਟ ਕੇ ਭਰੀ ਹੋਈ ਸੀ ਤੇ ਆਪ ਦਾ ਝੁਕਾਉ ਧਰਮ ਤੇ ਈਮਾਨ ਵਲ ਬਹੁਤ ਸੀ।



ਸਰ ਸੱਯਦ ਅਹਿਮਦ ਖ਼ਾਨ

ਮੁਢਲੀ ਵਿਦਿਆ ਦਾ ਪ੍ਰਬੰਧ ਆਪ ਦੀ ਮਾਤਾ ਵਲੋਂ ਕੀਤਾ ਗਿਆ। ਆਪਨੂੰ ਬਾਕਾਇਦਾ ਤੌਰਤੇ ਸਕੂਲ ਪੜ੍ਹਨ ਦਾ ਸੁਭਾਗ ਨ ਮਿਲਿਆ ਤੇ ਅੰਗ੍ਰੇਜ਼ੀ ਭਾਸ਼ਾ ਤਾਂ ਆਪ ਕਦੇ ਵੀ ਨਾ ਪੜ੍ਹ ਸਕੇ। ੧੮੩੬ ਵਿਚ ਆਪ ਦੇ ਪਿਤਾ ਜੀ ਚਲਾਣਾ ਕਰ ਗਏ ਤੇ ਅਗਲੇ ਸਾਲ ਆਪ ਇਕ ਅਦਾਲਤ ਵਿਚ ਸਰਿਸ਼ਤੇ ਦਾਰ ਲਗ ਗਏ। ਆਪ ਦੇ ਘਰ ਵਾਲਿਆਂ ਨੇ ਇਸ ਗੱਲ ਨੂੰ ਪਸੰਦ ਨਾ ਕੀਤਾ, ਕਿਉਂਕਿ ਮੁਗ਼ਲ ਬੰਸ ਦੇ ਅੰਤਲੇ ਸ਼ਹਿਨਸ਼ਾਹ ਬਹਾਦਰ ਸ਼ਾਹ ਵਲੋਂ ਉਹਨਾਂ ਨੂੰ ਕੁਝ ਵਧੀਆ ਦਰਜਾ ਮਿਲ ਸਕਦਾ ਸੀ। ਪਰ ਸੱਯਦ ਸਾਹਿਬ ਨੂੰ ਪਤਾ ਸੀ ਕਿ ਮੁਗ਼ਲ ਰਾਜ ਆਪਣੇ ਅੰਤਲੇ ਸੁਆਸਾਂ ਤੇ ਹੈ ਤੇ ਅੰਗ੍ਰੇਜ਼ਾਂ ਦਾ ਰਾਜ ਭਾਗ ਦਿਨੋ ਦਿਨ ਚੜ੍ਹਦੀਆਂ ਕਲਾਂ ਤੇ ਜਾ ਰਿਹਾ ਹੈ।

ਆਪਣੇ ਚੰਗੇ ਕੰਮ ਦੇ ਤੁਫ਼ੈਲ ਸੱਯਦ ਅਹਿਮਦ ਚਾਰ ਸਾਲਾਂ ਪਿਛੋਂ ਸਬ ਜੱਜ ਬਣ ਗਏ। ਹੁਣ ਵਿਹਲੇ ਵਕਤ ਵਿਚ ਸੱਯਦ ਸਾਹਿਬ ਨੇ ਹੋਰ ਪੜ੍ਹਾਈ ਤੇ ਪੜਚੋਲ ਆਦਿ ਦਾ ਕੰਮ ਸ਼ੁਰੂ ਕਰ ਦਿਤਾ ਤੇ ਸੰਨ ੧੮੪੪ ਵਿਚ ਆਪ ਨੇ ਇਕ ਪੁਸਤਕ 'ਅਸਰ-ਉ-ਸਨਾਦੀਨ' ਲਿਖੀ। ਇਸ ਪੁਸਤਕ ਵਿਚ ਆਪ ਨੇ ਦਿੱਲੀ ਦੀਆਂ ਇਤਿਹਾਸਕ ਇਮਾਰਤਾਂ, ਦਿੱਲੀ ਦੇ ਪੀਰਾਂ ਤੇ ਉਰਦੂ ਤੇ ਫ਼ਾਰਸੀ ਦੇ ਕਵੀਆਂ ਦਾ ਬੜੇ ਚੰਗੇ ਢੰਗ ਨਾਲ ਹਾਲ ਲਿਖਿਆ। ਜਦੋਂ ਆਪ ਬਿਜਨੌਰ ਸਬ ਜੱਜ ਲਗੇ ਹੋਏ ਸਨ ਤਾਂ ਆਪ ਨੇ ਬਹੁਤ ਸਾਰੇ ਅੰਗ੍ਰੇਜ਼ ਤੀਵੀਆਂ, ਮਰਦਾਂ ਤੇ ਬਚਿਆਂ ਨੂੰ ਜੋਸ਼ ਵਿਚ ਆਏ ਹੋਏ

ਬਾਗੀਆਂ ਤੋਂ ਬਚਾਇਆ। ਇਹ ਸਮਾਂ ੧੮੫੭ ਦੇ ਗਦਰ ਦਾ ਸੀ। ਇਹ ਅੰਗਰੇਜ਼ ਬਚ ਕੇ ਮੇਰਠ ਆ ਗਏ। ਕੁਝ ਸਮੇਂ ਪਿਛੋਂ ਸੱਯਦ ਅਹਿਮਦ ਨੂੰ ਭੀ ਆਪਣੀ ਜਾਨ ਬਚਾ ਕੇ ਮੇਰਠ ਹੀ ਆਉਣਾ ਪਿਆ। ਜਦੋਂ ਦਿਲੀ ਪੁਜੇ ਤਾਂ ਆਪ ਨੇ ਵੇਖਿਆ ਕਿ ਆਪ ਦੇ ਚਾਚਾ ਜੀ ਤੇ ਕਈ ਹੋਰ ਕਤਲ ਹੋ ਚੁਕੇ ਹਨ ਤੇ ਆਪ ਦੀ ਮਾਤਾ ਜੀ ਤੇ ਉਹਨਾਂ ਦੀ ਨੁਕਰਾਣੀ ਆਪਣੇ ਸਾਈਸ ਦੇ ਘਰ ਲੁਕ ਕੇ ਤਿੰਨਾਂ ਦਿਨਾਂ ਦੇ ਭੁਖੇ ਤਿਹਾਏ ਬੈਠੇ ਹਨ। ਸੱਯਦ ਅਹਿਮਦ ਨੇ ਪਹਿਲਾਂ ਨੁਕਰਾਣੀ ਨੂੰ ਪਾਣੀ ਲਿਆ ਕੇ ਦਿਤਾ ਪਰ ਇਹ ਪਾਣੀ ਉਸ ਦੇ ਦਿਲ ਤੇ ਜਾ ਲਗਿਆ ਤੇ ਉਹ ਉਥੇ ਹੀ ਮਰ ਗਈ। ਇਸ ਤੋਂ ਪਿਛੋਂ ਆਪ ਆਪਣੀ ਮਾਤਾ ਜੀ ਨੂੰ ਨਾਲ ਲੈ ਕੇ ਮੇਰਠ ਚਲੇ ਗਏ। ਕਮ-ਜ਼ੋਰੀ ਤੇ ਤਕਲੀਫ ਦੇ ਕਾਰਨ ਆਪ ਦੀ ਬੁਢੀ ਮਾਤਾ ਜੀ ਇਕ ਮਹੀਨੇ ਪਿਛੋਂ ਕਾਲ ਵੱਸ ਹੋ ਗਈ। ਇਸ ਪਿਛੋਂ ਆਪ ਨੇ ੧੮੫੭ ਦੇ ਗਦਰ ਦੇ ਕਥਨਾਂ ਉਤੇ ਇਕ ਪੁਸਤਕ ਲਿਖੀ। ਇਸ ਪੁਸਤਕ ਵਿਚ ਦੱਸਿਆ ਕਿ ਜਿਤਨਾ ਚਿਰ ਸਾਡੇ ਦੇਸ਼ ਵਿਚ ਵਿੱਦਿਆ ਦਾ ਵਾਧਾ ਨਹੀਂ ਹੁੰਦਾ ਉਤਨਾ ਚਿਰ ਹਿੰਦੁ-ਸਤਾਨ ਦੀਆਂ ਰਾਜਸੀ ਤੇ ਆਰਥਿਕ ਬਿਮਾਰੀਆਂ ਦਾ ਖਾਤਮਾ ਨਹੀਂ ਹੋ ਸਕਦਾ। ੧੮੫੮ ਵਿਚ ਜਦ ਆਪ ਮੁਰਾਦਾਬਾਦ ਲਗੇ ਹੋਏ ਸਨ ਤਾਂ ਆਪ ਨੇ ਇਥੇ ਵਰਤਮਾਨ ਇਤਿਹਾਸ ਦੇ ਪੜ੍ਹਾਣ ਲਈ ਸਕੂਲ ਚਾਲੂ ਕਰ ਦਿਤਾ। ੧੮੬੨ ਵਿਚ ਆਪ ਦੀ ਗ਼ਾਜ਼ੀਪੁਰ ਤਬਦੀਲੀ ਹੋ ਗਈ। ਇਥੇ ਆਪ ਦੀ ਦੋਸਤੀ ਇਕ ਗ੍ਰੇਹਮ ਨਾਮੀ ਅੰਗ੍ਰੇਜ਼ ਨਾਲ ਪੈ ਗਈ। ਗ੍ਰੇਹਮ

ਤੇ ਸੱਯਦ ਅਹਿਮਦ ਨੇ ਰਲ ਕੇ ਇਥੇ ਇਕ ਸਭਾ ਦੀ ਬੁਨਿ-
ਆਦ ਰਖੀ, ਜਿਸ ਦਾ ਮੰਤਵ ਅੰਗਰੇਜ਼ੀ ਪੁਸਤਕਾਂ ਦਾ ਉਰਦੂ
ਵਿਚ ਉਲਥਾ ਕਰਨਾ ਸੀ। ਗਾਜ਼ੀਪੁਰ ਤੋਂ ਆਪ ਅਲੀਗੜ੍ਹ
ਆ ਗਏ। ਏਥੇ ਆਪ ਨੂੰ ਕਈ ਸਭਯ ਖਾਨਦਾਨਾਂ ਨਾਲ
ਮਿਲਾਪ ਪੈਦਾ ਕਰਨ ਦਾ ਮੌਕਾ ਮਿਲਿਆ। ਇਥੋਂ ਦੇ ਲੋਕਾਂ
ਨੇ ਆਪ ਦੇ ਵਿਚਾਰਾਂ ਦੀ ਨਵੀਨਤਾ ਨੂੰ ਪਸੰਦ ਕੀਤਾ। ਸੱਯਦ
ਸਾਹਿਬ ਦਾ ਖਿਆਲ ਸੀ ਕਿ ਪੂਰਬੀ ਸਭਯਤਾ ਦੇ ਨਾਲ
ਨਾਲ ਕਲਾ ਤੇ ਵਿਗਿਆਨ ਤੋਂ ਜਾਣੂ ਹੋਣਾ ਇਕ ਨਮੂਨੇ ਦਾ
ਪੁਰਸ਼ ਬਣਨ ਲਈ ਅਤੀ ਜ਼ਰੂਰੀ ਹੈ।

੧੮੬੬ ਵਿਚ ਹਿੰਦੁਸਤਾਨ ਦੇ ਵਾਇਸਰਾਏ ਲਾਰਡ
ਲਾਰੰਸ ਵਲੋਂ ਆਪ ਦੇ ਕੰਮ ਨੂੰ ਸਲਾਹਿਆ ਗਿਆ। ਕੁਝ
ਚਿਰ ਪਿਛੋਂ ਆਪ ਨੂੰ ਬਨਾਰਸ ਤਬਦੀਲ ਕਰ ਦਿਤਾ ਗਿਆ।
ਇਨ੍ਹਾਂ ਦਿਨਾਂ ਵਿਚ ਹਿੰਦੁਸਤਾਨ ਵਿਚ ਸਮੁੰਦਰੋਂ ਪਾਰ ਹੋਰ
ਦੇਸ਼ਾਂ ਵਿਚ ਵਿੱਦਿਆ ਪੜ੍ਹਨ ਲਈ ਜਾਣਾ ਬੁਰਾ ਸਮਝਿਆ
ਜਾਂਦਾ ਸੀ। ਸੱਯਦ ਸਾਹਿਬ ਨੇ ਇਸ ਵਹਿਮ ਦਾ ਬੜੇ ਜ਼ੋਰ
ਨਾਲ ਖੰਡਨ ਕੀਤਾ ਤੇ ਆਪਣੇ ਦੋ ਪੁਤਰ ਉਚੀ ਵਿਦਿਆ
ਪ੍ਰਾਪਤ ਕਰਨ ਲਈ ਵਲਾਇਤ ਭੇਜ ਦਿਤੇ। ਉਨ੍ਹਾਂ ਦੋਹਾਂ ਨੂੰ
ਸਰਕਾਰ ਵਲੋਂ ਵਜ਼ੀਫ਼ਾ ਦਿਤਾ ਗਿਆ। ੧੮੬੯ ਵਿਚ ਆਪ
ਆਪਣੇ ਪੁਤਰਾਂ ਸਮੇਤ ਵਲ਼ਾਇਤ ਨੂੰ ਟੁਰ ਪਏ। ਵਲਾਇਤ
ਜਾ ਕੇ ਆਪ ਉਥੋਂ ਦੇ ਵਿਦਿਅਕ ਪ੍ਰਬੰਧ ਤੇ ਆਸ਼ਰਮਾਂ ਤੋਂ
ਜਾਣੂ ਹੋਣਾ ਚਾਹੁੰਦੇ ਸਨ। ਸੱਯਦ ਸਾਹਿਬ ਤੇ ਉਹਨਾਂ ਦੇ
ਪੁਤਰਾਂ ਦੀ ਇਹ ਪ੍ਰਦੇਸ ਯਾਤਰਾ ਹਰ ਤਰ੍ਹਾਂ ਨਾਲ ਸਫਲ

ਰਹੀ। ਵਲਾਇਤ ਵਿਚ ਸੱਯਦ ਸਾਹਿਬ ਨੇ ਬੜੇ ਬੜੇ ਵਿਦਵਾਨ ਤੇ ਧਨਾਢ ਅੰਗਰੇਜ਼ਾਂ ਨਾਲ ਦੋਸਤੀ ਗੰਠ ਲਈ। ਵਲਾਇਤ ਵਿਚ ਰਹਿੰਦਿਆਂ ਹੋਇਆਂ ਆਪ ਨੇ ਆਪਣੀ ਨਿਗਰਾਨੀ ਹੇਠਾਂ ਆਪਣੇ ਉਰਦੂ ਵਿਚ ਲਿਖੇ ਹੋਏ ਹਜ਼ਰਤ ਮੁਹੰਮਦ ਸਾਹਿਬ ਦੇ ਜੀਵਨ ਦਾ ਅੰਗਰੇਜ਼ੀ ਵਿਚ ਉਲਥਾ ਛਪਵਾਇਆ। ਹੁਣ ਸਰਕਾਰ ਦਰਬਾਰ ਵਿਚ ਆਪ ਦੀ ਇਜ਼ਤ ਬਹੁਤ ਵਧਣ ਲਗੀ। ਆਪ ਨੇ ਆਪਣੀ ਪ੍ਰਦੇਸ ਯਾਤਰਾ ਦੇ ਹਾਲ ਲਿਖ ਕੇ ਇਸ ਦੇਸ ਵਿਚ ਭੇਜੇ ਜੋ ਇਥੋਂ ਦੇ ਰਸਾਲਿਆਂ ਵਿਚ ਛਪਦੇ ਰਹੇ।

੧੮੭੦ ਵਿਚ ਸੱਯਦ ਸਾਹਿਬ ਹਿੰਦੁਸਤਾਨ ਵਾਪਸ ਆ ਗਏ ਤੇ ਮੁੜ ਬਨਾਰਸ ਵਿਚ ਆਪਣਾ ਕੰਮ ਕਰਨ ਲਗ ਪਏ। ੧੮੭੨ ਵਿਚ ਆਪ ਨੇ ਮੁਹਮਡਨ ਐਂਗਲੋ ਔਰੀਅੰਟਲ ਕਾਲਜ ਜਾਰੀ ਕਰ ਦਿਤਾ। ਆਪ ਦਾ ਇਰਾਦਾ ਸੀ ਕਿ ਮੁਸਲਮਾਨਾਂ ਲਈ ਹਿੰਦੁਸਤਾਨ ਵਿਚ ਕੈਮਬਰਿਜ ਆਕਸਫੋਰਡ ਵਰਗਾ ਇਕ ਵਿਦਿਅਕ ਆਸ਼ਰਮ ਚਲਾਇਆ ਜਾਵੇ। ਇਸ ਕੰਮ ਵਿਚ ਥਾਂ ਥਾਂ ਤੋਂ ਮਾਇਆ ਦੇ ਗਫੇ ਆਉਣ ਲਗ ਪਏ। ੧੮੭੫ ਵਿਚ ਅਲੀਗੜ੍ਹ ਵਿਚ ਸਕੂਲ ਦੀਆਂ ਕਲਾਸਾਂ ਚਲਾ ਦਿਤੀਆਂ ਗਈਆਂ। ਕੁਝ ਸਾਲਾਂ ਪਿਛੋਂ ਇਸ ਸਕੂਲ ਨੂੰ ਕਾਲਜ ਬਣਾ ਦਿਤਾ ਗਿਆ ਤੇ ਹਿੰਦੁਸਤਾਨ ਦੇ ਬਹੁਤ ਸਾਰੇ ਥਾਵਾਂ ਤੋਂ ਵਿਦਿਆਰਥੀ ਏਥੇ ਆ ਕੇ ਦਾਖਲ ਹੋਣ ਲਗ ਪਏ। ਅਲੀਗੜ੍ਹ ਦੇ ਪੜ੍ਹਿਆਂ ਦੀ ਹਰ ਥਾਂ ਤੋਂ ਮੰਗ ਤੇ ਕਦਰ ਹੋਣ ਲਗ ਪਈ।

੧੮੭੬ ਵਿਚ ਸੱਯਦ ਸਾਹਿਬ ਨੂੰ ਨੌਕਰੀ ਤੋਂ ਪਿਨਸ਼ਨ ਮਿਲ ਗਈ। ਹੁਣ ਤੋਂ ਆਪ ਨੇ ਅਲੀਗੜ੍ਹ ਵਿਚ ਹੀ ਨਿਵਾਸ ਕਰ ਲਿਆ ਤੇ ਕਾਲਜ ਨੂੰ ਯੂਨੀਵਰਸਟੀ ਬਨਾਣ ਦੇ ਕੰਮ ਤੇ ਲੱਕ ਬੰਨ੍ਹ ਲਿਆ। ਕਾਲਜ ਦੀ ਬੁਨਿਆਦ ੧੮੭੭ ਵਿਚ ਲਾਰਡ ਲਿਟਨ ਨੇ ਰਖੀ ਸੀ, ਤੇ ਇਸ ਸਮੇਂ ਤਕਰੀਰ ਕਰਦਿਆਂ ਹੋਇਆਂ ਲਾਰਡ ਲਿਟਨ ਨੇ ਸੱਯਦ ਅਹਿਮਦ ਦੇ ਕੰਮ ਦੀ ਬੜੀ ਸ਼ਲਾਘਾ ਕੀਤੀ ਸੀ। ਬੇਕ ਸਾਹਿਬ ਜੋ ਇਕ ਬੜਾ ਵਡਾ ਵਿਦਵਾਨ ਤੇ ਬੜਾ ਸੁਘੜ ਆਦਮੀ ਸੀ, ਅਲੀਗੜ੍ਹ ਕਾਲਜ ਦਾ ਪਹਿਲਾ ਪ੍ਰਿੰਸੀਪਲ ਬਣਿਆ। ਇਹ ਪ੍ਰਿੰਸੀਪਲ ਸੱਯਦ ਸਾਹਿਬ ਨੂੰ ਆਪਣੇ ਪਿਤਾ ਸਮਾਨ ਸਮਝਦਾ ਸੀ। ਥੋੜੇ ਸਮੇਂ ਵਿਚ ਅਲੀਗੜ੍ਹ ਉਰਦੂ, ਫਾਰਸੀ ਤੇ ਅਰਬੀ ਭਾਸ਼ਾਵਾਂ ਦੇ ਵਿਦਵਾਨਾਂ ਦਾ ਕੇਂਦਰ ਬਣ ਗਿਆ। ਬੇਕ ਸਾਹਿਬ ਤੋਂ ਇਲਾਵਾ ਮਾਰੀਸਨ ਤੇ ਆਰਨਲਡ ਸਾਹਿਬ ਦੋ ਵਿਦਵਾਨ ਪ੍ਰੋਫ਼ੈਸਰਾਂ ਨੇ ਭੀ ਇਸ ਕਾਲਜ ਦੀ ਬਹੁਤ ਸੇਵਾ ਕੀਤੀ।

ਸੱਯਦ ਸਾਹਿਬ ਦੇ ਹਿੰਦੁਸਤਾਨੀ ਸ਼ਰਧਾਲੂਆਂ ਵਿਚ ਸਭ ਤੋਂ ਉੱਤਮ ਦਰਜਾ ਉਰਦੂ ਦੇ ਉਘੇ ਕਵੀ ਹਾਲੀ ਦਾ ਸੀ। ਹਾਲੀ ਨੇ ਸੱਯਦ ਸਾਹਿਬ ਦੀ ਉਰਦੂ ਭਾਸ਼ਾ ਵਿਚ ਜੀਵਨ ਕਥਾ ਵੀ ਲਿਖੀ। ਹਾਲੀ ਤੋਂ ਛੁਟ ਸ਼ਿਬਲੀ, ਮੌਲਵੀ ਨਜ਼ੀਰ ਅਹਿਮਦ ਤੇ ਨਵਾਬ ਮੁਹਸਨ-ਉਲ-ਮੁਲਕ ਭੀ ਆਪ ਦੇ ਮਸ਼ਹੂਰ ਸਾਥੀ ਸਨ।

ਵਿੱਦਿਆ ਦੀ ਉੱਨਤੀ ਦੀ ਖ਼ਾਤਰ ਆਪ ਨੇ ਮੁਸਲਿਮ

ਐਜੂਕੇਸ਼ਨਲ ਕਾਨਫ਼ਰੰਸ ਦੀ ਬੁਨਿਆਦ ਰਖੀ। ਹਰ ਸਾਲ ਇਸ ਕਾਨਫ਼ਰੰਸ ਦਾ ਸਮਾਗਮ ਹਿੰਦੁਸਤਾਨ ਦੇ ਕਿਸੇ ਨਾ ਕਿਸੇ ਵਡੇ ਸ਼ਹਿਰ ਵਿਚ ਹੁੰਦਾ ਸੀ। ਇਸ ਕਾਨਫ਼ਰੰਸ ਦੀ ਸਹਾਇਤਾ ਨਾਲ ਕਈ ਥਾਵਾਂ ਤੇ ਇਸਲਾਮੀਆ ਸਕੂਲ ਤੇ ਕਾਲਜ ਖੋਲ੍ਹ ਦਿਤੇ ਗਏ।

ਸੱਯਦ ਸਾਹਿਬ ਸਮਾਜਕ ਸੁਧਾਰ ਦੇ ਬੜੇ ਹਾਮੀ ਸਨ। ਇਸ ਸੁਧਾਰ ਦਾ ਪਰਚਾਰ ਕਰਨ ਲਈ ਆਪ ਨੇ ਇਕ ਰਸਾਲਾ ਪ੍ਰਕਾਸ਼ਤ ਕਰਨਾ ਸ਼ੁਰੂ ਕੀਤਾ ਜਿਸ ਦਾ ਨਾਮ 'ਤਹਿਜ਼ੀਬ ਵ ਇਖ਼ਲਾਕ' ਸੀ। ਕਈ ਕਟੜ ਤੇ ਪੁਰਾਣੇ ਖਿਆਲਾਂ ਦੇ ਮੁਸਲਮਾਨ ਆਪ ਦੀ ਵਿਰੋਧਤਾ ਤੇ ਤੁਲ ਗਏ, ਤੇ ਜਦ ਆਪ ਨੇ ਕੁਰਾਨ ਤੇ ਆਪਣੇ ਖਿਆਲਾਂ ਅਨੁਸਾਰ ਟੀਕਾ ਲਿਖਿਆ ਤਾਂ ਆਪ ਨੂੰ ਕਾਫ਼ਰ ਤਕ ਕਿਹਾ ਗਿਆ। ਸੱਯਦ ਸਾਹਿਬ ਹਰ ਵੇਲੇ ਇਸ ਧੁਨ ਵਿਚ ਲਗੇ ਰਹਿੰਦੇ ਸਨ ਕਿ ਕਿਸੇ ਤਰ੍ਹਾਂ ਲੋਕਾਂ ਨੂੰ ਇਸ ਗੱਲ ਦੀ ਸਮਝ ਆ ਜਾਣੀ ਚਾਹੀਦੀ ਹੈ ਕਿ ਅਕਲ ਤੇ ਧਨ ਦੋਹਾਂ ਵਿਚ ਕੋਈ ਪਰਸਪਰ ਵਿਰੋਧਤਾ ਨਹੀਂ। ਹਿੰਦੁਸਤਾਨ ਦਾ ਇਕ ਮੌਲਵੀ ਮੱਕੇ ਤਕ ਪੁਜਾ ਤੇ ਓਥੋਂ ਦੇ ਮੌਲਵੀਆਂ ਦੇ ਫ਼ਤਵੇ ਤੇ ਦਸਖ਼ਤ ਕਰਵਾ ਲਿਆਇਆ, ਜਿਸ ਵਿਚ ਸੱਯਦ ਅਹਿਮਦ ਨੂੰ ਕਾਫਰ ਦਸਿਆ ਗਿਆ ਸੀ। ਜਦ ਸੱਯਦ ਅਹਿਮਦ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਆਪ ਨੇ ਹੱਸ ਕੇ ਕਿਹਾ ਕਿ ਚੰਗਾ ਹੋਇਆ ਕਿ ਮੇਰੇ ਜਿਹੇ ਗੁਨਾਹਗਾਰ ਨੂੰ ਸਜ਼ਾ ਦਿਵਾਣ ਲਈ ਇਕ ਮੁਸਲਮਾਨ ਮੱਕੇ ਦਾ ਹਜ ਤਾਂ ਕਰ ਆਇਆ ਹੈ।

ਵਿੱਦਿਆ ਤੇ ਸਮਾਜ ਦੇ ਸੁਧਾਰ ਤੋਂ ਛੁਟ ਸੱਯਦ ਸਾਹਿਬ ਨੇ ਉਰਦੂ ਭਾਸ਼ਾ ਦੀ ਉੱਨਤੀ ਵਿਚ ਬੜਾ ਹਿਸਾ ਲਿਆ। ਹਾਲੀ ਤੇ ਸ਼ਿਬਲੀ ਨੇ ਆਪ ਦੇ ਅਸਰ ਹੇਠ ਉਰਦੂ ਭਾਸ਼ਾ ਦੀ ਬੜੀ ਸੇਵਾ ਕੀਤੀ। ਸੱਯਦ ਸਾਹਿਬ ਉਰਦੂ ਵਾਰਤਕ ਦੇ ਬੜੇ ਵਧੀਆ ਲਿਖਾਰੀ ਸਨ ਤੇ ਆਪ ਦੀਆਂ ਲਿਖਤਾਂ ਬੜੀਆਂ ਸਾਦਾ ਤੇ ਅਸਰਦਾਰ ਹੁੰਦੀਆਂ ਸਨ। ਰਾਜਸੀ ਤੇ ਪਬਲਿਕ ਮਾਮਲਿਆਂ ਤੇ ਉਰਦੂ ਵਿਚ ਤਕਰੀਰਾਂ ਕਰਨ ਦੇ ਰਿਵਾਜ ਦਾ ਮੁਢ ਭੀ ਸੱਯਦ ਸਾਹਿਬ ਨੇ ਬੰਨ੍ਹਿਆਂ।

ਕਾਂਗਰਸ ੧੮੮੫ ਵਿਚ ਹੋਂਦ ਵਿਚ ਆਈ ਸੀ। ਸੱਯਦ ਸਾਹਿਬ ਦੀ ਮੌਤ ਵੇਲੇ ਕਾਂਗਰਸ ਨੇ ਹਾਲੇ ਬਹੁਤ ਤਰੱਕੀ ਨਹੀਂ ਕੀਤੀ ਸੀ। ਸੱਯਦ ਸਾਹਿਬ ਨੇ ਮੁਸਲਮਾਨਾਂ ਨੂੰ ਪਰੇਰਿਆ ਕਿ ਉਹ ਕਾਂਗਰਸ ਵਿਚ ਸ਼ਾਮਲ ਨਾ ਹੋਣ। ਆਪ ਨੇ ਮੁਸਲਮਾਨਾਂ ਨੂੰ ਕਿਹਾ ਕਿ ਉਹ ਪਹਿਲਾਂ ਵਿੱਦਿਆ ਤੋਂ ਜਾਣੂ ਬਣਨ ਤੇ ਫੇਰ ਰਾਜਸੀ ਮਾਮਲਿਆਂ ਵਲ ਧਿਆਨ ਦੇਣ। ਆਪ ਦੇ ਕਹਿਣ ਤੇ ਮੁਸਲਮਾਨਾਂ ਦੀ ਬਹੁ-ਗਿਣਤੀ ਕਾਂਗਰਸ ਤੋਂ ਦੁਰੇਡੇ ਰਹੀ। ਇਹ ਵੇਖ ਕੇ ਹਿੰਦੂ ਨੇਤਾਵਾਂ ਤੇ ਹਿੰਦੂ ਅਖ਼ਬਾਰਾਂ ਨੇ ਆਪ ਤੇ ਬੜੇ ਬੜੇ ਦੂਸ਼ਨ ਲਗਾਏ ਤੇ ਆਪ ਨੂੰ ਹਿੰਦੁਸਤਾਨੀ ਕੌਮ ਦਾ ਦੁਸ਼ਮਣ ਆਖਿਆ। ਅਸਲ ਗਲ ਇਹ ਹੈ ਕਿ ਸੱਯਦ ਸਾਹਿਬ ਹਿੰਦੂ, ਮੁਸਲਮਾਨ ਤੇ ਅੰਗਰੇਜ਼ ਤਿੰਨਾਂ ਜਾਤੀਆਂ ਵਿਚ ਮਿਲਾਪ ਚਾਹੁੰਦੇ ਸਨ। ਆਪ ਹਿੰਦੂਆਂ ਤੇ ਮੁਸਲਮਾਨਾਂ ਨੂੰ ਹਿੰਦੁਸਤਾਨ ਦੀਆਂ ਦੋ ਅੱਖਾਂ ਦੀਆਂ ਪੁਤਲੀਆਂ ਸਮਝਦੇ ਸਨ। ਅਲੀਗੜ੍ਹ

ਕਾਲਜ ਵਿਚੋਂ ਸੈਂਕੜੇ ਹਿੰਦੂਆਂ ਵਿਦਿਆਰਥੀਆਂ ਨੇ ਵਿੱਦਿਆ ਪਰਾਪਤ ਕੀਤੀ ਤੇ ਕਈ ਹਿੰਦੂ ਵਿਦਵਾਨ ਇਥੇ ਪਰੋਫ਼ੈਸਰ ਨਿਯਤ ਕੀਤੇ ਗਏ। ਕਈ ਹਿੰਦੂ ਰਾਜਿਆਂ ਤੇ ਸੇਠਾਂ ਨੇ ਭੀ ਆਸ਼ਰਮ ਨੂੰ ਮਾਇਕ ਸਹਾਇਤਾ ਦਿਤੀ। ਜਦ ਆਪਨੂੰ ੧੮੭੮ ਵਿਚ ਲਾਰਡ ਲਿਟਨ ਤੇ ੧੮੮੦ ਵਿਚ ਲਾਰਡ ਰਿਪਨ ਨੇ ਵਾਇਸਰਾਇ ਦੀ ਕੌਂਸਲ ਦਾ ਮੈਂਬਰ ਬਣਾ ਦਿਤਾ, ਇਸ ਹੈਸੀਅਤ ਵਿਚ ਆਪ ਨੇ ਹਿੰਦੁਸਤਾਨੀਆਂ ਦੇ ਹਕਾਂ ਦੀ ਬੜੀ ਨਿਧੜਕ ਹੋ ਕੇ ਪ੍ਰੋੜ੍ਹਤਾ ਕੀਤੀ।

੧੮੯੮ ਵਿਚ ਸੱਯਦ ਅਹਿਮਦ ਸਾਹਿਬ ਇਸ ਦੁਨੀਆਂ ਤੋਂ ਚਲਾਣਾ ਕਰ ਗਏ। ਆਪ ਦੀ ਮੌਤ ਤੇ ਥਾਂ ਥਾਂ ਸ਼ੋਕ ਦੇ ਜਲਸੇ ਕੀਤੇ ਗਏ, ਜਿਨ੍ਹਾਂ ਵਿਚ ਇਹ ਫੈਸਲਾ ਕੀਤਾ ਗਿਆ ਕਿ ਆਪ ਦੀ ਸਭ ਤੋਂ ਵਡੀ ਯਾਦਗਾਰ ਅਲੀਗੜ੍ਹ ਕਾਲਜ ਨੂੰ ਯੂਨੀਵਰਸਟੀ ਬਣਾ ਦੇਣਾ ਹੋਵੇਗੀ। ਕਾਲਜ ਨੂੰ ਯੂਨੀਵਰਸਟੀ ਬਨਾਣ ਵਿਚ ਸਭ ਤੋਂ ਜ਼ਿਆਦਾ ਕੰਮ ਨਵਾਬ ਮੁਹਸਨ ਉਲ ਮੁਲਕ ਤੇ ਆਗਾ ਖਾਨ ਨੇ ਕੀਤਾ। ਸੱਯਦ ਅਹਿਮਦ ਸਾਹਿਬ ਨੂੰ ਮਰਨ ਪਿਛੋਂ ਕਾਲਜ ਦੇ ਹਾਤੇ ਵਿਚ ਹੀ ਦਫਨਾਇਆ ਗਿਆ। ਕੁਝ ਸਮੇਂ ਪਿਛੋਂ ਅਲੀਗੜ੍ਹ ਮੁਸ-ਲਿਮ ਯੂਨੀਵਰਸਿਟੀ ਦੀ ਦੇਖਾ ਦੇਖੀ ਬਨਾਰਸ ਵਿਚ ਸ੍ਰੀ ਮਤੀ ਐਨੀ ਬੇਸੈਂਟ ਤੇ ਪੰਡਤ ਮਦਨ ਮੋਹਨ ਮਾਲਵੀਆ ਨੇ ਰਲ ਕੇ ਇਕ ਹਿੰਦੂ ਯੂਨੀਵਰਸਿਟੀ ਕਾਇਮ ਕਰ ਦਿਤੀ।

---

# ਪੰਡਤ ਮਦਨ ਮੋਹਨ ਮਾਲਵੀਆ

ਪੰਡਤ ਮਦਨ ਮੋਹਨ ਮਾਲਵੀ ਦੇ ਬਜ਼ੁਰਗ ਬੜੇ ਵਿਦਵਾਨ ਬ੍ਰਾਹਮਣ ਸਨ ਤੇ ਉਹ ਮਾਲਵੇ ਨੂੰ ਛਡ ਕੇ ਯੂ. ਪੀ. ਦੇ ਅਲਾਹਬਾਦ ਤੇ ਬਨਾਰਸ, ਆਦਿ, ਸ਼ਹਿਰਾਂ ਵਿਚ ਆ ਵਸੇ ਸਨ। ਮਾਲਵੇ ਨਾਲ ਆਪ ਦਾ ਇਸ ਪਰਕਾਰ ਸੰਬੰਧ ਹੋਣ ਦੇ ਕਾਰਨ ਆਪ ਨੂੰ ਮਾਲਵੀ ਕਿਹਾ ਜਾਂਦਾ ਹੈ। ਪੰਡਤ ਜੀ ਦੇ ਦਾਦਾ ਪ੍ਰੇਮ ਧਰ ਮਾਲਵੀ ਤੇ ਉਹਨਾਂ ਦੇ ਪਿਤਾ ਬ੍ਰਿਜ ਨਾਥ ਮਾਲਵੀ ਅਲਾਹਬਾਦ ਵਿਚ ਰਹਿੰਦੇ ਸਨ ਤੇ ਦੋਵੇਂ ਸੰਸਕ੍ਰਿਤ ਦੇ ਉਘੇ ਵਿਦਵਾਨ ਮੰਨੇ ਜਾਂਦੇ ਸਨ। ਪੰਡਤ ਮਦਨ ਮੋਹਨ ਦਾ ਜਨਮ ਅਲਾਹਬਾਦ ਸ਼ਹਿਰ ਵਿਚ ੧੯ ਦਸੰਬਰ, ੧੯ ਈਸਵੀ ਨੂੰ ਹੋਇਆ। ਪਹਿਲੋਂ ਪਹਿਲ ਆਪ ਨੂੰ ਘਰ ਵਿਚ ਹੀ ਹਿੰਦੀ ਤੇ ਸੰਸਕ੍ਰਿਤ ਪੜ੍ਹਾਈ ਗਈ ਤੇ ਫੇਰ ਇਕ ਸਥਾਨਕ ਪਾਠਸ਼ਾਲਾ ਵਿਚ ਦਾਖ਼ਲ ਕਰਾ ਦਿਤਾ ਗਿਆ। ਫੇਰ ਆਪ ਨੇ ਡਿਸਟ੍ਰਿਕਟ ਬੋਰਡ ਸਕੂਲ ਤੋਂ ਦਸਵੀਂ ਪਾਸ ਕਰ ਲਈ। ੧੮੮੪ ਈਸਵੀ ਵਿਚ ਆਪ ਨੇ ਮਿਯੂਰ ਸੈਂਟ੍ਰਲ ਕਾਲਜ ਅਲਾਹਬਾਦ ਤੋਂ ਬੀ. ਏ. ਦੀ ਡਿਗਰੀ ਪ੍ਰਾਪਤ ਕਰ ਕਰ ਲਈ। ਇਸ ਸਮੇਂ ਵਿਚ ਹੀ ਆਪ ਦੇ ਉਸਤਾਦ ਤਾੜ ਗਏ ਕਿ ਆਪ ਇਕ ਹੋਣਹਾਰ ਨੌਜਵਾਨ ਹਨ।

ਮਦਨ ਮੋਹਨ ਮਾਲਵੀ ਜੀ ਦੇ ਖ਼ਾਨਦਾਨ ਦੀ ਆਰਥਿਕ

ਹਾਲਤ ਕੁਝ ਢਿਲੀ ਜਿਹੀ ਸੀ। ਇਸ ਲਈ ਆਪ ਨੇ ਬੀ. ਏ. ਪਾਸ ਕਰਦਿਆਂ ਹੀ ਆਪਣੇ ਪੁਰਾਣੇ ਸਕੂਲ ਵਿਚ ਨੌਕਰੀ ਕਰ ਲਈ। ਉਥੇ ਆਪ ਨੂੰ ਬਹੁਤ ਸਫਲਤਾ ਪਰਾਪਤ ਹੋਈ ਤੇ ਵਿਦਿਆਰਥੀ ਆਪ ਨਾਲ ਬਹੁਤ ਪਿਆਰ ਕਰਨ ਲਗ ਪਏ। ਦੋ ਸਾਲ ਪਿਛੋਂ ਕਲਕਤੇ ਵਿਚ ਕਾਂਗਰਸ ਦਾ ਸਾਲਾਨਾ ਸਮਾਗਮ ਹੋਇਆ। ਏਥੇ ਆਪ ਦੇ ਵਖਿਆਨ ਸੁਣ ਕੇ ਅਵਧ ਦਾ ਤਅਲਕਦਾਰ ਰਾਜਾ ਰਾਮਪਾਲ ਸਿੰਘ ਆਪ ਤੇ ਬਹੁਤ ਪ੍ਰਸੰਨ ਹੋ ਗਿਆ ਤੇ ਉਸ ਨੇ ਆਪ ਨੂੰ ਆਪਣੇ ਹਿੰਦੀ ਭਾਸ਼ਾ ਵਿਚ ਛਪ ਰਹੇ ਅਖ਼ਬਾਰ 'ਹਿੰਦੁਸਤਾਨੀ' ਦਾ ਐਡੀਟਰ ਬਣਾ ਲਿਆ। ਪੰਡਤ ਜੀ ਦੀ ਆਯੂ ਇਸ ਵੇਲੇ ਪੰਝੀ ਸਾਲ ਦੀ ਸੀ। ਪੰਡਤ ਜੀ ਨੇ ਐਡੀਟਰੀ ਦਾ ਕੰਮ ਕੇਵਲ ਢਾਈ ਸਾਲ ਕੀਤਾ। ਆਪ ਦੇ ਲੇਖਾਂ ਨੂੰ ਉਹਨਾਂ ਦੀ ਨਰਮੀ, ਸ਼ਰਾਫ਼ਤ ਤੇ ਸੰਜੀਦਗੀ ਦੇ ਕਾਰਨ ਸਰਕਾਰ ਤੇ ਲੋਕਾਂ ਨੇ ਬੜੀ ਸ਼ਲਾਘਾ ਦੀ ਨਜ਼ਰ ਨਾਲ ਦੇਖਿਆ।

ਕੁਝ ਸਮੇਂ ਪਿਛੋਂ ਦੋਸਤਾਂ ਮਿਤਰਾਂ ਦੀ ਪ੍ਰੇਰਨਾ ਤੇ ਫਿਰ ਆਪ ਨੇ ਐਡੀਟਰੀ ਛਡ ਕੇ ਵਧੇਰੇ ਦੇਸ਼-ਸੇਵਾ ਕਰ ਕਰਨ ਲਈ ਵਕਾਲਤ ਪਾਸ ਕਰਨ ਦਾ ਫੈਸਲਾ ਕਰ ਲਿਆ। ੧੮੯੨ ਵਿਚ ਆਪ ਨੇ ਅਲਾਹਬਾਦ ਯੂਨੀਵਰਸਟੀ ਵਿਚੋਂ ਐਲ. ਐਲ. ਬੀ. ਦੀ ਡਿਗਰੀ ਪ੍ਰਾਪਤ ਕਰ ਲਈ। ਥੋੜੇ ਸਮੇਂ ਵਿਚ ਹੀ ਆਪ ਨੇ ਅਲਾਹਬਾਦ ਹਾਈਕੋਰਟ ਵਿਚ ਆਪਣੀ ਲਿਆਕਤ ਤੇ ਮਿਹਨਤ ਨਾਲ ਬੜਾ ਨਾਉਂ ਪੈਦਾ

ਕਰ ਲਿਆ। ਵਕਾਲਤ ਕਰਨ ਦੇ ਨਾਲ ਨਾਲ ਹੀ ਆਪ ਨੇ ਰਾਜਸੀ, ਸਮਾਜਕ ਤੇ ਵਿਦਿਅਕ ਕੰਮਾਂ ਵਿਚ ਹਿਸਾ ਲੈਣਾ ਜਾਰੀ ਰਖਿਆ।

ਵਕਾਲਤ ਪਾਸ ਕਰਨ ਪਿਛੋਂ ਪੰਡਤ ਜੀ ਨੇ ੧੮੮੦ ਵਿਚ ਅਲਾਹਬਾਦ ਹਿੰਦੂ ਸਮਾਜ ਦੀ ਬੁਨਿਆਦ ਰਖੀ। ਇਸ ਸਭਾ ਦਾ ਕੰਮ ਸਾਰੇ ਹਿੰਦੂ ਸਮਾਜ ਨੂੰ ਇਕ ਕੇਂਦਰ ਤੇ ਲਿਔਣ ਦਾ ਸੀ। ਕੁਝ ਸਮੇਂ ਪਿਛੋਂ ਪੰਡਤ ਜੀ ਅਲਾਹਬਾਦ ਮਿਉਂਸਪੈਲਿਟੀ ਦੇ ਮੈਂਬਰ ਬਣ ਗਏ ਤੇ ਇਸ ਹੈਸੀਅਤ ਵਿਚ ਆਪ ਨੇ ਸ਼ਹਿਰ ਦੀ ਬਹੁਤ ਸੇਵਾ ਕੀਤੀ। ੧੯੦੨ ਵਿਚ ਆਪ ਯੂ. ਪੀ. ਪ੍ਰਾਂਤ ਦੀ ਕਾਨੂੰਨ ਘੜਨੀ ਸਭਾ ਦੇ ਮੈਂਬਰ ਬਣ ਗਏ। ਪੰਡਤ ਜੀ ਮੁਢ ਤੋਂ ਹੀ ਪੰਚੈਤੀ ਰਾਜ ਦੇ ਹਕ ਵਿਚ ਸਨ। ਆਪ ਨੇ ਮੁੜ ਮੁੜ ਕੇ ਕਾਂਗਰਸ ਦੇ ਜਲਸਿਆਂ ਵਿਚ ਹਿੰਦੁਸਤਾਨ ਵਾਸਤੇ ਪੰਚੈਤੀ ਰਾਜ ਦੀ ਮੰਗ ਕੀਤੀ ਤੇ ਇਸ ਗੱਲ ਤੇ ਜ਼ੋਰ ਦਿਤਾ ਕਿ ਹਿੰਦੁਸਤਾਨ ਵਿਚ ਭੀ ਵਲਾਇਤ ਦੀ ਤਰ੍ਹਾਂ ਚੋਣ ਦੇ ਅਸੂਲ ਨੂੰ ਮੰਨ ਲਿਆ ਜਾਵੇ।

ਪੰਡਤ ਜੀ ਨੂੰ ਸਾਡੇ ਦੇਸ਼ ਦੀ ਗਰੀਬੀ ਦੇਖ ਕੇ ਬਹੁਤ ਦੁਖ ਹੁੰਦਾ ਹੈ। ਆਪ ਨੇ ਲਿਖਿਆ ਹੈ ਕਿ ੧੮੫੭ ਦੇ ਗ਼ਦਰ ਤੋਂ ਪਹਿਲਾਂ ਸਾਡੇ ਦੇਸ਼ ਵਿਚ ਕਿਸੇ ਚੀਜ਼ ਦਾ ਘਾਟਾ ਨਹੀਂ ਸੀ। ਸਾਡੇ ਦੇਸ਼ ਦੇ ਜੁਲਾਹੇ ਬਪਾਰੀ ਦੁਨੀਆਂ ਭਰ ਵਿਚ ਮਸ਼ਹੂਰ ਸਨ, ਪਰ ਹੁਣ ਥਾਂ ਥਾਂ ਵਲਾਇਤੀ ਤੇ ਮਸ਼ੀਨੀ ਚੀਜ਼ਾਂ ਦਿਸਦੀਆਂ ਹਨ। ਦਸਤਕਾਰੀ ਤੇ ਵਪਾਰ ਦੀ ਥਾਂ ਨੂੰ ਤਬਾਹ ਹੁੰਦਿਆਂ ਦੇਖ ਕੇ ਲੋਕਾਂ ਨੇ ਖੇਤੀਵਾੜੀ ਦਾ ਪੇਸ਼ਾ

ਸਵੀਕਾਰ ਕਰ ਲਿਆ ਹੈ। ਆਪ ਦਾ ਕਥਨ ਹੈ ਕਿ ਖੇਤੀ-ਵਾੜੀ ਦਾ ਪੇਸ਼ਾ ਕਿਸੇ ਦੇਸ਼ ਨੂੰ ਧਨਾਢ ਨਹੀਂ ਬਣਾ ਸਕਦਾ, ਕਿਉਂਕਿ ਇਸ ਤੋਂ ਫ਼ਾਇਦਾ ਬਹੁਤ ਘਟ ਨਿਕਲਦਾ ਹੈ।

ਪੰਡਤ ਜੀ ਮੁਢ ਤੋਂ ਹੀ ਕਾਂਗਰਸ ਨਾਲ ਜੁੜੇ ਚਲੇ ਆਏ ਹਨ। ਭਾਵੇਂ ਆਪ ਦਾ ਕਈ ਵਾਰ ਕਾਂਗਰਸ ਦੀ ਬਹੁ-ਸੰਮਤੀ ਨਾਲ ਮਤਭੇਦ ਭੀ ਰਿਹਾ ਹੈ। ਆਪ ਕਾਂਗਰਸ ਦੇ ਨਰਮ ਧੜੇ ਵਿਚੋਂ ਹਨ। ਆਪ ਦੀ ਦੇਸ਼-ਸੇਵਾ ਦੀ ਪ੍ਰਸੰਸਾ ਕਰਦਿਆਂ ਹੋਇਆਂ ਆਪ ਨੂੰ ਦੋ ਵਾਰ ਕਾਂਗਰਸ ਦਾ ਪ੍ਰਧਾਨ ਚੁਣਿਆ ਗਿਆ ਹੈ। ਕਈ ਲੋਕ ਅੱਜ ਇਹ ਸੁਣ ਕੇ ਹੈਰਾਨ ਹੋਣਗੇ ਕਿ ੧੯੦੮ ਵਿਚ ਪੰਡਤ ਜੀ ਨੇ ਇਕ ਕਮਿਸ਼ਨ ਅੱਗੇ ਗਵਾਹੀ ਦੇਂਦਿਆਂ ਹੋਇਆਂ ਹਿੰਦੁਸਤਾਨ ਵਿਚ ਫ਼ੈਡਰਲ ਢੰਗ ਦਾ ਰਾਜਸੀ ਪ੍ਰਬੰਧ ਅਸਥਾਪਨ ਕਰਨ ਲਈ ਸਲਾਹ ਦਿਤੀ ਸੀ। ਜਦ ੧੯੦੮ ਵਿਚ ਮਿੰਟੋ ਮਾਰਲੇ ਸੁਧਾਰ ਦੀ ਸਕੀਮ ਪ੍ਰਕਾਸ਼ਤ ਕੀਤੀ ਗਈ ਤਾਂ ਪੰਡਤ ਜੀ ਨੇ ਇਸ ਬਾਰੇ ਆਪਣੀ ਪ੍ਰਸੰਸਾ ਪ੍ਰਗਟ ਕੀਤੀ। ੧੯੦੯ ਵਿਚ ਕਾਂਗਰਸ ਦਾ ਸਾਲਾਨਾ ਸਮਾਗਮ ਲਾਹੌਰ ਵਿਖੇ ਹੋਇਆ। ਪੰਡਤ ਜੀ ਨੂੰ ਇਸ ਦਾ ਪ੍ਰਧਾਨ ਚੁਣਿਆ ਗਿਆ। ਪੰਡਤ ਜੀ ਦੀ ਪ੍ਰਧਾਨਗੀ ਤੇ ਉਨ੍ਹਾਂ ਦੇ ਪ੍ਰਧਾਨਗੀ ਭਾਸ਼ਨ ਨੂੰ ਹਿੰਦੁਸਤਾਨ ਤੇ ਇੰਗਲਿਸਤਾਨ ਦੋਹਾਂ ਦੇਸ਼ਾਂ ਦੇ ਲੋਕਾਂ ਨੇ ਸਲਾਹਿਆ। ਇਸ ਵੇਲੇ ਪੰਡਤ ਜੀ ਦੀ ਉਮਰ ੪੭ ਸਾਲ ਹੋ ਚੁਕੀ ਸੀ। ਆਪਣੇ ਭਾਸ਼ਨ ਵਿਚ ਪੰਡਤ ਜੀ ਨੇ ਮਿੰਟੋ ਮਾਰਲੇ ਸੁਧਾਰ ਦੀ ਸਕੀਮ ਦੀਆਂ ਊਣਤਾਈਆਂ ਦਾ ਖੋਲ੍ਹ ਕੇ ਖੰਡਨ ਕੀਤਾ।

੧੯੧੦ ਵਿਚ ਪੰਡਤ ਜੀ ਵਾਇਸਰਾਏ ਦੀ ਕਾਨੂੰਨ ਘੜਨੀ ਕੌਂਸਲ ਦੇ ਮੈਂਬਰ ਬਣ ਗਏ ਤੇ ਬਹੁਤ ਚਿਰ ਤਕ ਏਸ ਦੇ ਮੈਂਬਰ ਬਣੇ ਰਹੇ। ਜਦ ਸਰਕਾਰ ਹਿੰਦ ਵਲੋਂ ਅਖਬਾਰਾਂ ਦੀ ਆਜ਼ਾਦੀ ਖੋਹਣ ਦਾ ਯਤਨ ਕੀਤਾ ਗਿਆ ਤਾਂ ਆਪ ਨੇ ਡਟ ਕੇ ਏਸ ਦੀ ਵਿਰੋਧਤਾ ਕੀਤੀ। ਜਦ ਸਰਕਾਰ ਵਲੋਂ ਰਾਜਸੀ ਜਲਸਿਆਂ ਤੇ ਪਾਬੰਦੀ ਲਾਉਣ ਦਾ ਬਿਲ ਪੇਸ਼ ਹੋਇਆ ਤਾਂ ਪੰਡਤ ਜੀ ਨੇ ਇਸ ਦੇ ਵਿਰੁਧ ਧੜੱਲੇਦਾਰ ਤਕਰੀਰ ਕੀਤੀ। ਗੋਖਲੇ ਲਾਜ਼ਮੀ ਵਿਦਿਆ ਦੇ ਹਕ ਵਿਚ ਸੀ, ਇਸ ਸਬੰਧ ਵਿਚ ਉਸ ਨੇ ਇਕ ਬਿਲ ਪੇਸ਼ ਵਾਇਸਰਾਇ ਦੀ ਕੌਂਸਲ ਅਗੇ ਲਿਆਂਦਾ। ਪੰਡਤ ਜੀ ਨੇ ਬੜੇ ਜ਼ੋਰ ਨਾਲ ਏਸ ਦੀ ਪ੍ਰੋੜ੍ਹਤਾ ਕੀਤੀ, ਪਰ ਸਿਟਾ ਕੁਝ ਨਾ ਨਿਕਲਿਆ।

੧੯੧੦ ਵਿਚ ਲਾਰਡ ਹਾਰਡਿੰਗ ਹਿੰਦੁਸਤਾਨ ਦਾ ਵਾਇਸਰਾਏ ਸੀ। ਗੋਖਲੇ ਤੇ ਮਾਲਵੀ ਜੀ ਦੋਹਾਂ ਨੇ ਮਿਲਕੇ ਵਾਇਸਰਾਏ ਤੇ ਹਿੰਦੁਸਤਾਨੀਆਂ ਦਾ ਧਿਆਨ ਬਦੇਸ਼ੀ ਮੁਲਕਾਂ ਖ਼ਾਸ ਕਰ ਅਫਰੀਕਾ ਵਿਚ ਵਸ ਰਹੇ ਹਿੰਦੁਸਤਾਨੀ ਮਜ਼ਦੂਰਾਂ ਨਾਲ ਹੋ ਰਹੀਆਂ ਬੇਇਨਸਾਫ਼ੀਆਂ ਵਲ ਦਿਵਾਇਆ। ਉਨ੍ਹਾਂ ਦੀ ਅਪੀਲ ਦਾ ਇਹ ਅਸਰ ਹੋਇਆ ਕਿ ਵਾਇਸਰਾਏ ਨੇ ਵਜ਼ੀਰ ਹਿੰਦ ਦੀ ਪ੍ਰਵਾਨਗੀ ਲੈ ਕੇ ਇਸ ਸ਼ਕਾਇਤ ਨੂੰ ਕਰੀਬ ਕਰੀਬ ਦੂਰ ਕਰ ਦਿਤਾ। ਲਾਰਡ ਹਾਰਡਿੰਗ ਦੀ ਨੇਕ ਨੀਅਤ ਉਤੇ ਪੰਡਤ ਜੀ ਨੇ ਬੜੀ ਪ੍ਰਸੰਸਾ ਪ੍ਰਗਟ ਕੀਤੀ। ਜਦ ੧੯੧੪ ਵਿਚ ਯੂਰਪ ਦਾ ਮਹਾਂ-ਯੁਧ ਛਿੜ ਪਿਆ ਤਾਂ ਪੰਡਤ ਜੀ ਨੇ

ਬਰਤਾਨਵੀ ਸਾਮਰਾਜ ਦੀ ਸਹਾਇਤਾ ਲਈ ਆਪਣੇ ਦੇਸ਼ ਵਾਸੀਆਂ ਨੂੰ ਉਭਾਰਿਆ। ਜਦੋਂ ਯੁਧ ਪੂਰੇ ਜੋਬਨ ਤੇ ਸੀ ਤੇ ਇਸ ਦੇ ਛੇਤੀ ਖਤਮ ਹੋਣ ਦੀ ਕੋਈ ਸੰਭਾਵਨਾ ਨਹੀਂ ਸੀ ਦਿਸਦੀ ਤਾਂ ਸਾਡੇ ਦੇਸ਼ ਵਾਸੀਆਂ ਨੇ ਅੰਗਰੇਜ਼ਾਂ ਕੋਲੋਂ ਸਵ-ਰਾਜ ਦੀ ਮੰਗ ਕੀਤੀ। ਲੜਾਈ ਵਿਚ ਸ਼ਾਮਲ ਹੋਣ ਲਗਿਆਂ ਸਰਕਾਰ ਅੰਗਰੇਜ਼ੀ ਨੇ ਇਹ ਐਲਾਨ ਕਢਿਆ ਸੀ ਕਿ ਉਹ ਕੇਵਲ ਕੌਮਾਂ ਦੇ ਆਤਮ-ਨਿਰਣੇ ਦੇ ਹਕ ਨੂੰ ਬਚਾਣ ਦੀ ਖਾਤਰ ਇਸ ਯੁਧ ਵਿਚ ਸ਼ਾਮਲ ਹੋ ਰਹੀ ਹੈ। ਇਹ ਦੇਖ ਕੇ ਕਾਂਗਰਸ ਤੇ ਮੁਸਲਿਮ ਲੀਗ ਨੇ ਆਪਣੇ ਮੋਢੇ ਜੋੜ ਲਏ ਤੇ ਸ੍ਵਰਾਜ ਲਈ ਜ਼ੁਰਵੀਂ ਮੰਗ ਕੀਤੀ। ਪੰਡਤ ਮਦਨ ਮੋਹਨ ਮਾਲਵੀ ਤੇ ਵਾਇਸਰਏ ਦੀ ਕੌਂਸਲ ਦੇ ਅਠਾਰਾਂ ਹੋਰ ਮੈਂਬਰਾਂ ਨੇ ਵੀ ਇਸ ਮੰਗ ਦੀ ਪ੍ਰੋੜ੍ਹਤਾ ਵਿਚ ਇਕ ਮੇਹਜ਼ਰਨਾਮਾ ਸਰਕਾਰ ਅੰਗਰੇਜ਼ੀ ਵਲ ਭੇਜਿਆ। ਪੰਡਤ ਜੀ ਨੇ ਸਾਰੇ ਦੇਸ਼ ਦਾ ਇਕ ਤੁਫਾਨੀ ਦੌਰਾ ਕੀਤਾ ਤੇ ਆਪਣੇ ਦੇਸ਼ ਦੀਆਂ ਮੰਗਾਂ ਤੇ ਬੜੀ ਚੰਗੀ ਤਰ੍ਹਾਂ ਚਾਨਣਾ ਪਾਇਆ। ਉਸੇ ਵੇਲੇ ਖ਼ਬਰ ਆਈ ਕਿ ਮਦਰਾਸ ਦੀ ਸਰਕਾਰ ਨੇ ਇਕ ਅੰਗਰੇਜ਼ ਹਿੰਦ ਹਿਤੈਸ਼ ਸ੍ਰੀ ਮਤੀ ਐਨੀ ਬੇਸੇਂਟ (ਬਸੰਤੀ ਦੇਵੀ) ਨੂੰ ਨਜ਼ਰ-ਬੰਦ ਕਰ ਦਿਤਾ ਹੈ। ਆਪ ਨੇ ਸਾਫ਼ ਸਾਫ਼ ਕਹਿ ਦਿਤਾ ਕਿ ਸਰਕਾਰ ਕਾਨੂੰਨ ਦੀ ਵਰਤੋਂ ਗਲਤ ਤਰੀਕੇ ਨਾਲ ਕਰ ਰਹੀ ਹੈ। ਐਨੀ ਬੇਸੇਂਟ ਨੂੰ ਸਰਕਾਰ ਦਾ ਦੁਸ਼ਮਨ ਕਹਿਣਾ ਇਕ ਬੜੀ ਭਾਰੀ ਗਲਤੀ ਹੈ। ਭਾਵੇਂ ਪੰਡਤ ਜੀ ਨੂੰ ਐਨੀ ਬੇਸੇਂਟ ਦੇ ਰਾਜਸੀ ਤਰੀਕਿਆਂ ਨਾਲ ਸੰਮਤੀ ਨਹੀਂ ਸੀ ਤਾਂ ਭੀ

ਆਪ ਨੇ ਬਿਪਤਾ ਸਮੇਂ ਉਸਦੀ ਹਰ ਪ੍ਰਕਾਰ ਦੀ ਸਹਾਇਤਾ ਕੀਤੀ। ਪੰਡਤ ਜੀ ਨੇ ਸਰਕਾਰ ਦੀ ਸਖਤੀ ਤੇ ਫੜੋ ਫੜੀ ਤੋਂ ਨਾ ਡਰਦਿਆਂ ਹੋਇਆਂ ਨਿਧੜਕ ਤੌਰ ਤੇ ਆਪਣੀ ਸਵਰਾਜ ਦੀ ਮੰਗ ਜਾਰੀ ਰਖੀ।

੧੯੧੮ ਵਿਚ ਹਿੰਦੁਸਤਾਨ ਲਈ ਇਕ ਨਵੀਂ ਰਾਜਸੀ ਬਣਤਰ ਜਿਸ ਨੂੰ ਮਾਂਟਫੋਰਡ ਸਕੀਮ ਕਿਹਾ ਜਾਂਦਾ ਹੈ, ਸਰਕਾਰ ਵਲੋਂ ਪ੍ਰਕਾਸ਼ਤ ਕੀਤੀ ਗਈ। ਪੰਡਤ ਜੀ ਨੇ ਇਸ ਸਕੀਮ ਨੂੰ ਅਗਾਂਹ ਵਧੂ ਦਸਿਆ, ਪਰ ਨਾਲ ਹੀ ਇਸ ਦੀਆਂ ਊਣਤਾਈਆਂ ਦੀ ਬੜੀ ਨਿਖੇਧੀ ਕੀਤੀ। ਪੰਡਤ ਜੀ ਨੇ ਕਾਂਗ੍ਰਸ ਅਗੇ ਅਪੀਲ ਕੀਤੀ ਕਿ ਉਹ ਇਨ੍ਹਾਂ ਊਣਤਾਈਆਂ ਦੇ ਹੁੰਦਿਆਂ ਵੀ ਇਸ ਰਾਜ ਬਣਤਰ ਨੂੰ ਪ੍ਰਵਾਨ ਕਰ ਲਵੇ। ਕਾਂਗਰਸ ਦਾ ਸਮਾਗਮ ਦਿੱਲੀ ਵਿਚ ਹੋਇਆ ਤੇ ਪੰਡਤ ਜੀ ਨੂੰ ਇਸ ਦਾ ਪ੍ਰਧਾਨ ਚੁਣਿਆ ਗਿਆ। ਇਸ ਸਮਾਗਮ ਵਿਚ ਆਪ ਨੇ ਨਰਮ ਤੇ ਗਰਮ ਧੜੇ ਦੇ ਕਾਂਗਰਸੀਆਂ ਨੂੰ ਇਕ ਮੁਠ ਹੋ ਕੇ ਰਹਿਣ ਦਾ ਉਪਦੇਸ਼ ਦਿਤਾ।

੧੯੧੬ ਵਿਚ ਸਰਕਾਰ ਹਿੰਦ ਨੇ ਇਕ ਇੰਡਸਟ੍ਰੀ-ਅਲ ਕਮਿਸ਼ਨ ਨੀਅਤ ਕੀਤਾ ਤੇ ਪੰਡਤ ਜੀ ਨੂੰ ਇਸ ਦਾ ਮੈਂਬਰ ਬਣਾਇਆ ਗਿਆ। ਪੰਡਤ ਜੀ ਇਸ ਦਾ ਕਮਿਸ਼ਨ ਦੀ ਰਪੋਟ ਨਾਲ ਇਕ ਆਪਣਾ ਨੋਟ ਚਾੜ੍ਹਿਆ, ਜਿਸ ਵਿਚ ਆਪ ਨੇ ਇਹ ਦੱਸਿਆ ਕਿ ਸਾਡੇ ਦੇਸ ਦੀ ਇੰਡਸਟ੍ਰੀ ਦੀ ਉੱਨਤੀ ਕਿਸ ਤਰ੍ਹਾਂ ਹੋ ਸਕਦੀ ਹੈ। ਆਪ ਨੇ ਲਿਖਿਆ ਹੈ ਕਿ ਜਿਤਨਾ ਚਿਰ ਸਰਕਾਰ ਹਿੰਦ ਦੀ ਆਰਥਿਕ ਪਾਲਿਸੀ

ਬਰਤਾਨਵੀ ਪੰਜੇ ਤੋਂ ਆਜ਼ਾਦ ਨਹੀਂ ਹੋ ਜਾਂਦੀ ਉਤਨਾ ਚਿਰ ਉੱਨਤੀ ਦਾ ਖਿਆਲ ਕਰਨਾ ਭੀ ਸਿਆਣਪ ਤੋਂ ਦੁਰੇਡੀ ਗੱਲ ਹੈ।

ਪੰਡਤ ਜੀ ਨੇ ਭਾਵੇਂ ਕਾਂਗਰਸ ਦੇ ਰਾਹੀਂ ਦੇਸ਼ ਸੇਵਾ ਬਥੇਰੀ ਕੀਤੀ ਹੈ, ਪਰ ਆਪ ਦਾ ਸਭ ਤੋਂ ਵਡਾ ਕਾਰਨਾਮਾ ਹਿੰਦੂ ਸਭਯਤਾ ਦੇ ਸਭ ਤੋਂ ਵਡੇ ਪ੍ਰਾਚੀਨ ਸ਼ਹਿਰ ਬਨਾਰਸ ਵਿਚ ਹਿੰਦੂ ਯੂਨੀਵਰਸਟੀ ਬਨਾਰਸ ਦਾ ਅਸਥਾਪਨ ਕਰਨਾ ਹੈ। ਇਸ ਯੂਨੀਵਰਸਟੀ ੧੯੧੫ ਵਿਚ ਬਣੀ, ਪਰ ਯੂਨੀ-ਵਰਸਟੀ ਬਣਾਨ ਦਾ ਖ਼ਿਆਲ ਇਸ ਤੋਂ ਢੇਰ ਸਮਾਂ ਪਹਿਲਾਂ ਪੰਡਤ ਜੀ ਦੇ ਦਿਮਾਗ਼ ਵਿਚ ਉਤਪਨ ਹੋਇਆ। ਪੰਡਤ ਜੀ ਦੇ ਮਿਤਰਾਂ ਦਾ ਖ਼ਿਆਲ ਸੀ ਕਿ ਜਰਮਨੀ ਦੇ ਮਸ਼ਹੂਰ ਸੰਸਕ੍ਰਿਤ ਦੇ ਵਿਦਵਾਨ ਮੈਕਸ ਮੂਲਰ ਨੂੰ ਇਸ ਯੂਨੀਵਰਸਿਟੀ ਦਾ ਪਹਿਲਾ ਪ੍ਰਿੰਸੀਪਲ ਬਣਾਇਆ ਜਾਵੇ। ਪਹਿਲਾਂ ਬਨਾ-ਰਸ ਵਿਚ ਸੈਂਟਰਲ ਹਿੰਦੂ ਕਾਲਜ ਬਣਾਇਆ ਗਿਆ। ਇਸ ਲਈ ਯੂਨੀਵਰਸਟੀ ਕਾ ਕੰਮ ਖੱਟੇ ਪੈ ਗਿਆ। ੧੯੦੯ ਵਿਚ ਬਨਾਰਸ ਵਿਚ ਮਹਾਰਾਜਾ ਬਨਾਰਸ ਦੀ ਪ੍ਰਧਾਨਗੀ ਵਿਚ ਇਕ ਹੋਰ ਮੀਟਿੰਗ ਹੋਈ। ਇਸ ਮੀਟਿੰਗ ਵਿਚ ਪੜ੍ਹਾਈ ਦੀ ਸਕੀਮ ਤਿਆਰ ਕੀਤੀ ਗਈ ਤੇ ਇਸ ਨੂੰ ਦੇਸ਼ ਦੇ ਅਖ਼ਬਾਰਾਂ ਵਿਚ ਪ੍ਰਕਾਸ਼ਤ ਕੀਤਾ ਗਿਆ। ਥੋੜੇ ਚਿਰ ਪਿਛੋਂ ਹੀ ਬੰਗਾਲ ਦੀ ਵੰਡ ਦੇ ਕਾਰਨ ਬੰਗਾਲ ਵਿਚੋਂ ਸੁਦੇਸ਼ੀ ਲਹਿਰ ਦਾ ਹੜ੍ਹ ਫੁਟ ਤੁਰਿਆ ਤੇ ਕਈ ਲੋਕਾਂ ਨੇ ਸਰਕਾਰ ਅੱਗੇ ਚੁਗਲੀ ਖਾਧੀ ਕਿ ਬਨਾਰਸ ਵਿਚ ਬਣਨ ਵਾਲੀ ਹਿੰਦੂ

ਯੂਨੀਵਰਸਟੀ ਸੁਦੇਸ਼ੀ ਲਹਿਰ ਦਾ ਭੀ ਅੱਡਾ ਤੇ ਗੜ੍ਹ ਬਣ ਜਾਵੇਗੀ। ਪੰਡਤ ਜੀ ਨੇ ਆਪਣੇ ਵਿਰੋਧੀਆਂ ਨੂੰ ਮੂੰਹ ਤੋੜ ਉੱਤਰ ਦੇ ਕੇ ਚੁਪ ਕਰਾ ਦਿਤਾ। ਅੰਤ ਵਿਚ ਇਹ ਫ਼ੈਸਲਾ ਹੋਇਆ ਕਿ ਇਸ ਯੂਨੀਵਰਸਟੀ ਵਿਚ ਸੰਸਕ੍ਰਿਤ ਵਿਦਿਆ ਤੇ ਹਿੰਦੂਆਂ ਦੀਆਂ ਧਾਰਮਿਕ ਕਿਤਾਬਾਂ ਨੂੰ ਪੜ੍ਹਾਣ ਲਈ ਇਕ ਕਾਲਜ ਹੋਵੇਗਾ। ਦੂਸਰੇ ਕਾਲਜ ਵਿਚ ਆਯੁਰਵੇਦ ਦੀ ਸਿੱਖਿਆ ਦਿਤੀ ਜਾਵੇਗੀ। ਤੀਸਰੇ ਵਿਚ ਸਾਇੰਸ ਤੇ ਅਰਥਸ਼ਾਸਤਰ ਦੀ ਪੜ੍ਹਾਈ ਕਰਾਈ ਜਾਏਗੀ, ਚੌਥੇ ਕਾਲਜ ਵਿਚ ਖੇਤੀ ਬਾੜੀ, ਪੰਜਵੇਂ ਵਿਚ ਗੰਧਰਵਵੇਦ ਤੇ ਛੇਵੇਂ ਵਿਚ ਬਦੇਸ਼ੀ ਬੋਲੀਆਂ ਪੜ੍ਹਾਈਆਂ ਜਾਣਗੀਆਂ। ਵਿਦਿਆਰਥੀਆਂ ਨੂੰ ਬਹਮਚਰਯ ਕਾਇਮ ਰਖਣਾ ਪਵੇਗਾ। ਇਹ ਅੰਦਾਜ਼ਾ ਲਗਾਇਆ ਗਿਆ ਸੀ ਕਿ ੧੨ ਵਰ੍ਹਿਆਂ ਵਿਚ ਹਰ ਇਕ ਵਿਦਿਆਰਥੀ ਸੰਸਕ੍ਰਿਤ ਤੋਂ ਜਾਣੂ ਹੋ ਜਾਵੇਗਾ ਤੇ ਧਨ ਕਮਾਣ ਦੇ ਯੋਗ ਹੋ ਜਾਵੇਗਾ। ਇਸ ਤਰ੍ਹਾਂ ਨਾਲ ਹਿੰਦੂ ਕੌਮ ਧਰਮ, ਵਿਗਿਆਨ, ਕਲਾ ਤੇ ਸਭ੍ਯਤਾ ਵਿਚ ਬਹੁਤ ਉੱਨਤੀ ਕਰ ਸਕੇਗੀ। ਉਪਰ ਦੱਸੀ ਗਈ ਸਕੀਮ ਤੋਂ ਪਤਾ ਲਗਦਾ ਹੈ ਕਿ ਯੂਨੀਵਰਸਟੀ ਬਨਾਣ ਦਾ ਮੰਤਵ ਵਿਦਿਆਰਥੀਆਂ ਨੂੰ ਸੰਸਕ੍ਰਿਤ ਤੇ ਹੋਰ ਪ੍ਰਾਂਤਿਕ ਭਾਸ਼ਾ ਰਾਹੀਂ ਧਾਰਮਿਕ ਤੇ ਦੁਨਿਆਵੀ ਵਿੱਦਿਆ ਸਿਖਾਣ ਦਾ ਪਰਚਾਰ ਕਰਨਾ ਸੀ। ਸਰਕਾਰ ਨੇ ਵੇਦ ਵਿਦਿਆ ਤੋਂ ਛੁਟ ਬਾਕੀ ਦੀ ਸਾਰੀ ਸਕੀਮ ਪ੍ਰਵਾਨ ਕਰ ਲਈ।

ਯੂਨੀਵਰਸਟੀ ਦੀ ਸਕੀਮ ਨੂੰ ਸਿਰੇ ਚੜ੍ਹਾਣ ਦੀ

ਖ਼ਾਤਰ ਪੰਡਤ ਜੀ ਨੇ ਵਕਾਲਤ ਕਰਨੀ ਛਡ ਦਿਤੀ ਤੇ ਇਸ ਆਸ਼ਰਮ ਲਈ ਸਹਾਇਤਾ ਇਕੱਠੀ ਕਰਨ ਲਈ ਦਿਨ ਰਾਤ ਇਕ ਕਰ ਦਿਤਾ। ਲਾਰਡ ਹਾਰਡਿੰਗ ਨੇ ਸਚੇ ਦਿਲੋਂ ਪੰਡਤ ਜੀ ਦਾ ਇਸ ਕਾਰਜ ਵਿਚ ਸਾਥ ਦਿਤਾ। ੨੨ ਮਾਰਚ ੧੯੧੫ ਨੂੰ ਵਾਇਸਰਾਏ ਦੀ ਕੌਂਸਲ ਵਿਚ ਹਿੰਦੂ ਯੂਨੀ-ਵਰਸਟੀ ਬਿਲ ਪੇਸ਼ ਹੋਇਆ। ਪੰਡਤ ਜੀ ਨੇ ਇਸ ਸਮੇਂ ਯੂਨੀਵਰਸਟੀ ਦੇ ਸੰਬੰਧ ਵਿਚ ਇਕ ਬੜੀ ਸਿਆਣਪ ਭਰੀ ਤਕਰੀਰ ਕੀਤੀ, ਜਿਸ ਵਿਚ ਕਿਹਾ ਕਿ ਭਾਵੇਂ ਬਨਾਰਸ ਦੀ ਯੂਨੀਵਰਸਟੀ ਇਕ ਹਿੰਦੂ ਯੂਨੀਵਰਸਟੀ ਹੋਵੇਗੀ, ਇਸ ਵਿਚ ਫ਼ਿਰਕਾਦਾਰੀ ਨੂੰ ਕੋਈ ਥਾਂ ਨਹੀਂ ਦਿਤੀ ਜਾਵੇਗੀ। ਇਸ ਯੂਨੀਵਰਸਟੀ ਵਿਚ ਖੁਲ-ਦਿਲੀ, ਧਾਰਮਿਕ ਜੀਵਨ ਤੇ ਭਰਾਤਰੀ ਭਾਵ ਉਤੇ ਜ਼ੋਰ ਦਿਤਾ ਜਾਵੇਗਾ। ਆਪ ਨੇ ਕਿਹਾ ਕਿ ਭਾਵੇਂ ਇਸ ਤੋਂ ਪਹਿਲਾਂ ਸਰਕਾਰੀ ਸਕੂਲਾਂ ਤੇ ਯੂਨੀ-ਵਰਸਟੀਆਂ ਵਿਚ ਧਰਮ ਵਿਦਿਆ ਨਹੀਂ ਪੜ੍ਹਾਈ ਜਾਂਦੀ ਤਾਂ ਵੀ ਦੇਸ਼ ਵਿਚ ਫ਼ਿਰਕਾਦਾਰੀ ਬਹੁਤ ਜ਼ੋਰਾਂ ਤੇ ਹੈ। ਆਪ ਨੇ ਅਗਾਂਹ ਚਲ ਕੇ ਕਿਹਾ ਕਿ ਜੇ ਵਿਦਿਆਰਥੀਆਂ ਨੂੰ ਧਰਮ ਦੀ ਸਚੀ ਸਿੱਖਿਆ ਦਿਤੀ ਜਾਵੇ ਤਾਂ ਭਾਵੇਂ ਉਹ ਮੁਸਲਿਮ ਯੂਨੀ-ਵਰਸਟੀ ਅਲੀਗੜ੍ਹ ਦੇ ਪੜ੍ਹੇ ਹੋਣ ਤੇ ਭਾਵੇਂ ਹਿੰਦੂ ਯੂਨੀਵਰਸਟੀ ਬਨਾਰਸ ਦੇ, ਉਹ ਕੋਈ ਐਸਾ ਕੰਮ ਨਹੀਂ ਕਰਨਗੇ ਜਿਸ ਦੇ ਕਾਰਨ ਉਹਨਾਂ ਦੇ ਦੇਸ਼ ਨੂੰ ਸ਼ਰਮਿੰਦਗੀ ਉਠਾਣੀ ਪਵੇ। ਧਰਮ ਦੀ ਸਚੀ ਸਿੱਖਿਆ ਲੋਕਾਂ ਨੂੰ ਆਪਸ ਵਿਚ ਮਿਲਨ ਲਈ ਪ੍ਰੇਰਦੀ ਹੈ, ਇਕ ਦੂਸਰੇ ਤੋਂ ਪਾੜਦੀ ਨਹੀਂ। ਕੁਝ

ਸਮੇਂ ਪਿਛੋਂ ਪੰਡਤ ਜੀ ਨੂੰ ਇਸ ਯੂਨੀਵਰਸਟੀ ਦਾ ਵਾਈਸ ਚਾਨਸਲਰ ਬਣਾ ਦਿਤਾ ਗਿਆ।

ਇਸ ਯੂਨੀਵਰਸਟੀ ਦੀ ਖ਼ਾਤਰ ਸਾਡੇ ਦੇਸ਼ ਦੇ ਰਾਜਿਆਂ, ਮਹਾਰਾਜਿਆਂ, ਨਵਾਬਾਂ ਤੇ ਸੇਠਾਂ ਨੇ ਦਿਲ ਖੋਲ ਕੇ ਮਾਇਕ ਸਹਾਇਤਾ ਦਿਤੀ ਹੈ। ਜਦੋਂ ਭੀ ਪੰਡਤ ਜੀ ਨੇ ਸਹਾਇਤਾ ਲਈ ਲੋਕਾਂ ਅਗੇ ਝੋਲੀ ਅੱਡੀ ਹੈ ਆਪ ਨੂੰ ਕਦੇ ਨਿਰਾਸਤਾ ਨਹੀਂ ਹੋਈ। ਭਾਵੇਂ ਬਨਾਰਸ ਤੇ ਅਲੀਗੜ੍ਹ ਵਿਚ ਖੁਲਮਖੁਲੀ ਇਕ ਦੂਸਰੇ ਦੇ ਮਜ਼ਹਬ ਦੀ ਵਿਰੋਧਤਾ ਨਹੀਂ ਕੀਤੀ ਜਾਂਦੀ, ਫਿਰ ਵੀ ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਇਹਨਾਂ ਆਸ਼ਰਮਾਂ ਦੇ ਪੜ੍ਹੇ ਹੋਏ ਵਿਦਿਆਰਥੀ, ਜੋ ਬੜੇ ਕਟੜ ਹਿੰਦੂ ਤੇ ਮੁਸਲਮਾਨ ਹੁੰਦੇ ਹਨ, ਦੇਸ਼ ਵਿਚ ਕਾਫ਼ੀ ਫ਼ਿਰਕਾਦਾਰੀ ਦਾ ਜ਼ਹਿਰ ਫੈਲਾ ਚੁਕੇ ਹਨ ਤੇ ਫੈਲਾ ਰਹੇ ਹਨ। ਅਲੀਗੜ੍ਹ ਯੂਨੀਵਰਸਟੀ ਯੂ. ਪੀ. ਉੱਤਰ ਪੱਛਮ ਵਲੋਂ ਤੇ ਬਨਾਰਸ ਯੂਨੀਵਰਸਟੀ ਪੂਰਬ ਦਖਣ ਵਲੋਂ ਹਿੰਦੂ ਮਤ ਤੇ ਇਸਲਾਮ ਦੇ ਪਰਚਾਰ ਦੇ ਗੜ੍ਹ ਬਣ ਗਏ ਹਨ। ਇਨ੍ਹਾਂ ਨੇ ਹਿੰਦੂ-ਮੁਸਲਮ ਮਿਲਾਪ ਦੇ ਖ਼ਿਆਲਾਂ ਨੂੰ ਭਾਰੀ ਸੱਟ ਮਾਰੀ ਹੈ।

ਜਦ ਰੋਲਟ ਕਮੇਟੀ ਦੀ ਰਪੋਟ ਤੇ ਵਾਇਸਰਾਏ ਦੀ ਕੌਂਸਲ ਵਿਚ ਰਾਏ ਤੇ ਜਲਸੇ ਦੀ ਆਜ਼ਾਦੀ ਨੂੰ ਦਬਾਣ ਦੀ ਖ਼ਾਤਰ ਇਕ ਬਿਲ ਪੇਸ਼ ਕੀਤਾ ਗਿਆ ਤਾਂ ਆਪ ਨੇ ਇਸ ਦੀ ਬੜੇ ਜ਼ੋਰ ਨਾਲ ਵਿਰੋਧਤਾ ਕੀਤੀ। ਇਸ ਕਾਨੂੰਨ ਦੇ ਵਿਰੁਧ ਮਹਾਤਮਾ ਗਾਂਧੀ ਜੀ ਨੇ ਸਤਿਆਗ੍ਰਹਿ ਦੀ ਲਹਿਰ

ਚਲਾ ਦਿਤੀ। ਪੰਡਤ ਜੀ ਨੇ ਸਤਿਆਗ੍ਰਹਿ ਵਿਚ ਤਾਂ ਕੋਈ ਹਿੱਸਾ ਨਾ ਲਿਆ, ਪਰ ਕੌਂਸਲ ਦੇ ਰਾਹੀਂ ਸਰਕਾਰ ਨੂੰ ਗ਼ਲਤ ਰਾਹ ਤੇ ਟੁਰਨ ਤੋਂ ਵਰਜਿਆ। ਖਿਚੋਤਾਣ ਵਧ ਜਾਣ ਤੇ ਦਿੱਲੀ ਤੇ ਅੰਮ੍ਰਿਤਸਰ ਵਿਚ ਫ਼ਸਾਦ ਹੋ ਗਏ। ਪੰਜਾਬ ਵਿਚ ਕਈ ਥਾਵਾਂ ਤੇ ਮਾਰਸ਼ਲ ਲਾ ਜਾਰੀ ਕੀਤਾ ਗਿਆ ਤੇ ਲੋਕਾਂ ਨੂੰ ਬੜੀਆਂ ਸਖ਼ਤ ਸਜ਼ਾਵਾਂ ਦਿਤੀਆਂ ਗਈਆਂ। ਅੰਮ੍ਰਿਤਸਰ ਸ਼ਹਿਰ ਵਿਚ ਜਲਿਆਂ ਵਾਲੇ ਬਾਗ਼ ਵਿਚ ਇਕ ਪਬਲਿਕ ਜਲਸਾ ਹੋ ਰਿਹਾ ਸੀ, ਜਿਸ ਨੂੰ ਕਾਨੂੰਨ ਵਿਰੁਧ ਕਰਾਰ ਦੇ ਕੇ ਝਟ ਪਟ ਗੋਲੀਆਂ ਦੀ ਬੁਛਾੜ ਦਾ ਨਿਸ਼ਾਨਾ ਬਣਾਇਆ ਗਿਆ। ਪੰਡਤ ਜੀ ਨੇ ਕਾਂਗਰਸ ਦੇ ਪ੍ਰਧਾਨ ਦੀ ਹੈਸੀਅਤ ਵਿਚ ਮੋਤੀ ਲਾਲ ਨਹਿਰੂ ਸੀ. ਆਰ. ਦਾਸ, ਅਬਾਸ ਤਾਇਬ ਜੀ, ਐਮ. ਆਰ. ਜੇਕਾਰ ਤੇ ਮਹਾਤਮਾਂ ਗਾਂਧੀ ਨੂੰ ਨਾਲ ਮਿਲਾ ਕੇ ਕਮੇਟੀ ਨਿਯਤ ਕੀਤੀ, ਜਿਸ ਦਾ ਕੰਮ ਜਲਿਆਂ ਵਾਲੇ ਬਾਗ਼ ਦੇ ਸਾਕੇ ਬਾਬਤ ਆਪਣੀ ਰਪੋਟ ਪੇਸ਼ ਕਰਨਾ ਸੀ। ਇਹ ਦੇਖ ਕੇ ਸਰਕਾਰ ਨੇ ਭੀ ਇਸ ਸਾਕੇ ਦੀ ਤਫ਼ਤੀਸ਼ ਲਈ ਇਕ ਕਮੇਟੀ ਬਣਾਈ ਜਿਸ ਨੂੰ 'ਹੰਟਰ ਕਮੇਟੀ' ਕਿਹਾ ਜਾਂਦਾ ਹੈ। ਪੰਡਤ ਜੀ ਨੇ ਸਰਕਾਰ ਨੂੰ ਕਿਹਾ ਕਿ ਲੋਕਾਂ ਦੀਆਂ ਗਵਾਹੀਆਂ ਲੈਣ ਤੋਂ ਪਹਿਲਾਂ ਉਹਨਾਂ ਨੂੰ ਜੇਲਾਂ ਤੇ ਕੈਦਾਂ ਤੋਂ ਆਜ਼ਾਦ ਕੀਤਾ ਜਾਵੇ। ਜਦ ਸਰਕਾਰ ਨਾ ਮੰਨੀ ਤਾਂ ਪੰਡਤ ਜੀ ਦੀ ਆਪਣੀ ਬਣਾਈ ਹੋਈ ਕਮੇਟੀ ਨੇ ਬਹੁਤ ਸਾਰਾ ਸੱਚਾ ਤੇ ਕੀਮਤੀ ਮਸਾਲਾ ਤਿਆਰ ਕਰ ਲਿਆ ਤੇ ਜਦੋਂ ਪੰਡਤ ਜੀ ਨੇ ਵਾਇਸਰਾਏ ਦੀ ਕੌਂਸਲ ਵਿਚ ਸਰਕਾਰ

ਤੇ ਉਸ ਦੇ ਅਫਸਰਾਂ ਤੇ ਉਹਨਾਂ ਦੇ ਜ਼ੁਲਮਾਂ ਨੂੰ ਨੰਗਾ ਕੀਤਾ ਤਾਂ ਸਾਰੀ ਦੁਨੀਆਂ ਦੰਗ ਰਹਿ ਗਈ। ਜਦ ਸਰਕਾਰ ਵਲੋਂ ਅਫਸਰਾਂ ਨੂੰ ਉਹਨਾਂ ਦੇ ਕਾਨੂੰਨ ਵਿਰੁਧ ਕੀਤੇ ਕੰਮਾਂ ਤੋਂ ਬਚਾਣ ਦੀ ਖ਼ਾਤਰ ਬਿਲ ਪੇਸ਼ ਕੀਤਾ ਗਿਆ ਤਾਂ ਪੰਡਤ ਜੀ ਨੇ ਇਸ ਦੇ ਵਿਰੁਧ ਸਾਢੇ ਛੇ ਘੰਟੇ ਲੰਮੀ ਤਕਰੀਰ ਕੀਤੀ ਤੇ ਦੱਸਿਆ ਕਿ ਕਿਸ ਤਰ੍ਹਾਂ ਜਲਿਆਂ ਵਾਲੇ ਬਾਗ਼ ਵਿਚੋਂ ਭਜ ਰਹੇ ਲੋਕਾਂ ਤੇ ਵੀ ਗੋਲੀ ਚਲਾਈ ਗਈ। ਆਪ ਨੇ ਦੱਸਿਆ ਕਿ ਜਲਿਆਂ ਵਾਲੇ ਬਾਗ਼ ਵਿਚ ਹੋ ਰਹੇ ਜਲਸੇ ਨੂੰ ਬਗਾਵਤ ਕਹਿਣਾ ਇਕ ਕੋਰਾ ਝੂਠ ਹੈ, ਕਿਉਂਕਿ ਬਗ਼ਾਵਤ ਵਿਚ ਹਿੱਸਾ ਲੈਣ ਲਈ ਲੋਕੀ ਆਪਣੇ ਛੋਟੇ ਛੋਟੇ ਬੱਚਿਆਂ ਨੂੰ ਕਦੇ ਵੀ ਨਾਲ ਨਹੀਂ ਲਿਆਉਂਦੇ ਤੇ ਨਾ ਹੀ ਉਹ ਨਿਹੱਥੇ ਇਕੱਠੇ ਹੁੰਦੇ ਹਨ।

ਪੰਡਤ ਜੀ ਨੇ ਵਿਦਿਅਕ ਅਤੇ ਰਾਜਸੀ ਸਰਗਰਮੀਆਂ ਤੋਂ ਛੁਟ ਕਈ ਸਮਾਜਕ ਸੁਧਾਰ ਵੀ ਕੀਤੇ ਹਨ। ਇਸ ਸਬੰਧ ਵਿਚ ਉਹਨਾਂ ਨੂੰ ਕਈ ਵਾਰੀ ਆਪਣੇ ਧਾਰਮਿਕ ਜੀਵਨ ਵਿਚ ਵੀ ਕਈ ਤਬਦੀਲੀਆਂ ਕਰਨੀਆਂ ਪਈਆਂ ਤੇ ਕਈ ਧਾਰਮਿਕ ਰੀਤਾਂ ਨੂੰ ਤਿਲਾਂਜਲੀ ਦੇਣੀ ਪਈ। ਆਪ ਅਛੂਤ ਉਧਾਰ ਦੇ ਬੜੇ ਜ਼ੋਰਦਾਰ ਹਾਮੀ ਹਨ ਤੇ ਅਛੂਤਾਂ ਦੀ ਹਮਾਇਤ ਵਿਚ ਹਿੰਦੂ ਧਰਮ ਦੀਆਂ ਪੁਸਤਕਾਂ ਵਿਚੋਂ ਹਵਾਲੇ ਦਿਆ ਕਰਦੇ ਹਨ। ਆਪ ਨੇ ਅਛੂਤਾਂ ਦੀ ਹਾਲਤ ਸੁਧਾਰਨ ਲਈ ਕਾਫ਼ੀ ਜਤਨ ਕੀਤਾ ਹੈ।

ਉਹਨਾਂ ਦੇ ਅਛੂਤਾਂ ਦੇ ਹਕ ਵਿਚ ਹੋਣ ਦੇ ਰਵੱਯੇ ਨੇ ਕਈ ਕਟੜ ਤੇ ਉੱਚ ਜਾਤੀ ਦੇ ਹਿੰਦੂਆਂ ਦੇ ਖ਼ਿਆਲਾਂ ਵਿਚ ਪਲਟਾ ਲੈ ਆਂਦਾ ਹੈ। ਫਿਰ ਗੋਲਮੇਜ਼ ਕਾਨਫ੍ਰੰਸ ਲੰਡਨ ਵਿਚ ਆਪਣੇ ਧਰਮ ਤੇ ਦੇਸ ਦੇ ਭਲੇ ਹਿਤ ਹਿੱਸਾ ਲੈਣ ਲਈ ਆਪ ਨੇ ਹਿੰਦੂ ਧਰਮ ਦੇ ਸਮੁੰਦਰ ਪਾਰ ਕਰਨ ਦੇ ਵਿਰੋਧੀ ਭਰਮ ਦੀ ਕਖ ਪਰਵਾਹ ਨ ਕੀਤੀ। ਉਹ ਧਰਮ ਵਿਚ ਸਰਕਾਰ ਦੇ ਦਖ਼ਲ ਨੂੰ ਬੁਰਾ ਸਮਝਦੇ ਹਨ, ਅਤੇ ਇਕ ਵੇਰਾਂ ਕੇਂਦਰੀ ਕਾਨੂੰਨ ਘੜਨੀ ਕੌਂਸਲ ਵਿਚ ਛੋਟੀ ਉਮਰ ਦੇ ਵਿਆਹ, ਜਿਸ ਨੂੰ ਕਿ ਆਪ ਹਿੰਦੂ ਧਰਮ ਦਾ ਇਕ ਅੰਗ ਸਮਝਦੇ ਹਨ, ਦੀ ਬਾਬਤ ਤਿਆਰ ਹੋਏ ਇਕ ਸਰ-ਕਾਰੀ ਬਿਲ ਦੇ ਪੇਸ਼ ਕੀਤੇ ਜਾਣ ਵਿਰੁਧ ਬੜਾ ਭਾਰੀ ਰੋਸ ਪ੍ਰਗਟ ਕੀਤਾ। ਆਪ ਹਿੰਦੂ ਧਰਮ ਅਨੁਸਾਰ ਵਿਆਹ ਸੰਸਕਾਰ ਨੂੰ ਇਕ ਪਵਿਤ੍ਰ ਰਿਸ਼ਤਾ ਖ਼ਿਆਲ ਕਰਦੇ ਹਨ।

ਪੰਡਤ ਜੀ ਅਤੀ ਸਾਦਾ ਜੀਵਨ ਬਤੀਤ ਕਰਦੇ ਹਨ, ਇਥੋਂ ਤਕ ਕਿ ਖਾਣਾ ਵੀ ਸਾਧੂਆਂ ਵਰਗਾ ਖਾਂਦੇ ਹਨ। ਉਹ ਪ੍ਰਾਚੀਨ ਹਿੰਦੂ ਬ੍ਰਾਹਮਣਾਂ ਦਾ ਇਕ ਜੀਊਂਦਾ ਜਾਗਦਾ ਨਮੂਨਾ ਹਨ ਤੇ ਪ੍ਰਾਚੀਨ ਹਿੰਦੂ ਧਰਮ ਨੂੰ ਮੌਜੂਦਾ ਸਮੇਂ ਦੀ ਪਛਮੀ ਸਭਿਅਤਾ ਦੀ ਲਹਿਰ ਤੋਂ ਵਧੇਰੇ ਪਸੰਦ ਕਰਦੇ ਹਨ। ਉਹਨਾਂ ਦੇ ਧਾਰਮਿਕ ਜੀਵਨ ਵਿਚ ਇਕ ਬੱਚੇ ਵਰਗੀ ਸਾਦਗੀ ਤੇ ਭੋਲਾਪਨ ਪਾਇਆ ਜਾਂਦਾ ਹੈ। ਉਹ ਮੌਜੂਦਾ ਹਿੰਦੂ ਸੰਗਠਨ ਦੇ ਆਧਾਰ ਤੇ ਹਿੰਦੂ ਮਹਾਂ ਸਭਾ ਦੀ

ਜਿੰਦ ਜਾਨ ਹਨ, ਤੇ ਲਖਾਂ ਹਿੰਦੂ ਜਿਨ੍ਹਾਂ ਨੇ ਉਹਨਾਂ ਨੂੰ ਕਦੇ ਵੇਖਿਆ ਵੀ ਨਹੀਂ ਉਹਨਾਂ ਨੂੰ ਸਚੇ ਦਿਲੋਂ ਪਿਆਰ ਕਰਦੇ ਹਨ। ਕਈ ਹਿੰਦੂ ਹਲਕਿਆਂ ਵਿਚ ਉਹਨਾਂ ਲਈ ਮਹਾਤਮਾਂ ਗਾਂਧੀ ਤੋਂ ਵਧ ਕੇ ਮਾਣ ਅਤੇ ਸਤਿਕਾਰ ਮੌਜੂਦ ਹੈ। ਪੰਡਤ ਜੀ ਬੜੇ ਪਕੇ ਹਿੰਦੂ ਹਨ ਅਤੇ ਜਿਥੇ ਇਕ ਬੰਨੇ ਹਿੰਦੂ ਧਰਮ ਅਤੇ ਦੂਜੇ ਬੰਨੇ ਕੌਮੀ ਸਵਾਲਾਂ ਦੀ ਆਪਸ ਵਿਚ ਟੱਕਰ ਹੋਵੇ ਉਥੇ ਆਪ ਹਿੰਦੂ ਧਰਮ ਨੂੰ ਕੌਮੀਅਤ ਉਤੇ ਤਰਜੀਹ ਦੇਣਗੇ। ਪੰਡਤ ਜੀ ਬੜੇ ਭਾਰੀ ਜ਼ਿੰਦਾ ਦਿਲ, ਹਿੰਦੂ ਧਰਮ ਦੀ ਲਗਨ ਰਖਣ ਵਾਲੇ ਦਯਾਵਾਨ ਤੇ ਹਿੰਮਤੀ ਪੁਰਸ਼ ਹਨ। ਹਿੰਦੂ ਧਰਮ, ਦੇਸ ਤੇ ਕੌਮ ਲਈ ਆਪ ਨੇ ਬੇਅੰਤ ਵਡਮੁਲੀਆਂ ਕੁਰਬਾਨੀਆਂ ਕੀਤੀਆਂ ਹਨ, ਜਿਨ੍ਹਾਂ ਲਈ ਹਿੰਦੂ ਜਗਤ ਖ਼ਾਸ ਕਰ ਕੇ ਤੇ ਬਾਕੀ ਹਿੰਦੁਸਤਾਨੀ ਆਮ ਕਰਕੇ ਆਪ ਦੇ ਸਦਾ ਰਿਣੀ ਰਹਿਣਗੇ।

—o—

# ਸਰ ਸੁੰਦਰ ਸਿੰਘ ਮਜੀਠੀਆ

ਸਰਦਾਰ ਸੁੰਦਰ ਸਿੰਘ ਜੀ ਦੇ ਪਿਤਾ ਰਾਜਾ ਸੂਰਤ ਸਿੰਘ ਜੀ ਸਿਖ ਰਾਜ ਦੇ ਦਿਨਾਂ ਵਿਚ ਕਾਫੀ ਉਘੇ ਸਰਦਾਰ ਹੋਏ ਹਨ। ਸਿਖ ਰਾਜ ਦੇ ਅੰਤ ਤੇ ਆਪ ਦੀ ਸਾਢੇ ਬਾਈ ਹਜ਼ਾਰ ਰੁਪਏ ਸਲਾਨਾ ਦੀ ਜਾਗੀਰ ਇਸ ਦੋਸ਼ ਵਿਚ ਜ਼ਬਤ ਕਰ ਲਈ ਗਈ ਕਿ ਰਾਜਾ ਸਾਹਿਬ ਨੇ ਸਿਖਾਂ ਦੀ ਦੂਸਰੀ ਲੜਾਈ ਵਿਚ ਅੰਗ੍ਰੇਜ਼ਾਂ ਦੀ ਡਟ ਕੇ ਵਿਰੋਧਤਾ ਕੀਤੀ ਸੀ। ਇਸ ਲੜਾਈ ਦੇ ਪਿਛੋਂ ਸਰਕਾਰ ਨੇ ਆਪ ਦੀ ਪਿਨਸ਼ਨ ਕੇਵਲ ੭੨੦ ਰੁਪਏ ਕਰ ਦਿਤੀ ਤੇ ਆਪ ਨੂੰ ਬਨਾਰਸ ਵਿਚ ਨਜ਼ਰਬੰਦ ਕਰ ਦਿਤਾ। ਸੰਨ ੧੮੫੭ ਦੇ ਗਦਰ ਵਿਚ ਸਿਖਾਂ ਨੇ ਆਪਣਾ ਭਲਾ ਏਸ ਗੱਲ ਵਿਚ ਦੇਖਿਆ ਕਿ ਉਹ ਨਵੇਂ ਬਣੇ ਮੁਗਲ ਸ਼ਹਿਨਸ਼ਾਹ ਤੇ ਉਸ ਦੇ ਸਹਾਇਕ ਪੂਰਬੀਆਂ ਦੀ ਵਿਰੋਧਤਾ ਤੇ ਉਠਣ। ਇਸ ਸਮੇਂ ਰਾਜਾ ਸੂਰਤ ਸਿੰਘ ਨੇ ਅੰਗਰੇਜ਼ਾਂ ਦੀ ਸਹਾਇਤਾ ਲਈ ਤਲਵਾਰ ਚੁਕੀ ਤੇ ਸਰਕਾਰ ਨੇ ਖੁਸ਼ ਹੋ ਕੇ ਆਪ ਨੂੰ ੪੮੦੦ ਰੁਪਏ ਸਾਲਾਨਾ ਪੈਨਸ਼ਨ ਤੇ ਯੂ. ਪੀ. ਦੇ ਜ਼ਿਲਾ ਗੋਰਖ ਪੁਰ ਵਿਚ ਇਕ ਜਾਗੀਰ ਦੇ ਦਿਤੀ। ਰਾਜਾ ਸਾਹਿਬ ਮੁੜ ਜ਼ਿਲਾ ਅੰਮ੍ਰਿਤਸਰ ਦੇ ਪਿੰਡ ਮਜੀਠਾ ਵਿਚ ਆ ਕੇ ਰਹਿਣ ਲਗ ਪਏ। ਆਪ ਦਾ ਦਿਹਾਂਤ ੧੮੮੧ ਵਿਚ ਹੋਇਆ। ਰਾਜਾ ਸੂਰਤ ਸਿੰਘ ਜੀ ਦੇ ਦੋ

ਪੁਤਰ ਹੋਏ, ਸਰਦਾਰ ਉਮਰਾਉ ਸਿੰਘ ਤੇ ਸਰਦਾਰ ਸੁੰਦਰ ਸਿੰਘ । ਸਰਦਾਰ ਸੁੰਦਰ ਸਿੰਘ ਜੀ ਦਾ ਜਨਮ ੧੭ ਫਰਵਰੀ ੧੮੭੨ ਨੂੰ ਮਜੀਠੇ ਵਿਚ ਹੋਇਆ । ਰਾਜਾ ਸੂਰਤ ਸਿੰਘ ਦੀ ਮ੍ਰਿਤੂ ਵੇਲੇ ਉਹਨਾਂ ਦੇ ਦੋਵੇਂ ਪੁਤਰ ਅਜੇ ਨਾਬਾਲਗ ਹੀ ਸਨ । ਇਸ ਲਈ ਇਹਨਾਂ ਦੀ ਜਾਇਦਾਦ ਦਾ ਪ੍ਰਬੰਧ ਸਰਕਾਰ ਵਲੋਂ ਕੀਤਾ ਗਿਆ ।

ਸਰਦਾਰ ਸੁੰਦਰ ਸਿੰਘ ਜੀ ਨੇ ਮੁਢਲੀ ਵਿਦਿਆ ਚੀਫਸ ਕਾਲਜ ਲਾਹੌਰ ਵਿਚ ਪ੍ਰਾਪਤ ਕੀਤੀ ਤੇ ਮੁੜ ਗੌਰਮਿੰਟ ਕਾਲਜ ਵਿਚ ਦਾਖ਼ਲ ਹੋ ਗਏ ਤੇ ਐਫ. ਏ. ਦਾ ਇਮਤਿਹਾਨ ਪਾਸ ਕਰ ਲਿਆ । ਜਵਾਨ ਹੋਣ ਤੇ ਆਪ ਦੀ ਸ਼ਾਦੀ ਭਦੌੜ ਦੇ ਪ੍ਰਸਿਧ ਤੇ ਵਿਦਵਾਨ ਸਰਦਾਰ ਅਤਰ ਸਿੰਘ ਜੀ ਦੀ ਸਪੁਤ੍ਰੀ ਨਾਲ ਹੋ ਗਈ ।

ਜਦ ਸਰਦਾਰ ਜੀ ਜਵਾਨ ਹੋਏ ਤਾਂ ਆਪ ਨੇ ਦੇਖਿਆ ਕਿ ਪੰਥ ਰਾਜਸੀ, ਸਮਾਜਕ ਤੇ ਵਿਦਿਅਕ ਮਾਮਲਿਆਂ ਵਿਚ ਬਹੁਤ ਢਹਿੰਦੀਆਂ ਕਲਾਂ ਵਿਚ ਹੈ ਤੇ ਬਹੁਤ ਸਾਰੇ ਲੋਕ ਸਿਖੀ ਨੂੰ ਤਲਾਂਜਲੀ ਦੇ ਕੇ ਪਤਿਤ ਹੋ ਰਹੇ ਹਨ। ਸਿਖਾਂ ਵਿਚ ਜਾਗ੍ਰਿਤ ਪੈਦਾ ਕਰਨ ਲਈ ੧੮੭੩ ਤੋਂ ਸਿੰਘ ਸਭਾ ਲਹਿਰ ਚਲ ਰਹੀ ਸੀ, ਪਰ ਇਹ ਢਿਲੜ ਤੇ ਮਧਮ ਲਹਿਰ ਸੀ। ਇਸ਼ ਦੇ ਸੇਵਕ ਆਪੋ ਵਿਚ ਲੜ ਰਹੇ ਸਨ ਤੇ ਧੜੇਬੰਦੀ ਜ਼ੋਰਾਂ ਤੇ ਸੀ। ਆਰੀਆ ਸਮਾਜ ਦੇ ਪ੍ਰਚਾਰਕ ਸਿਖ ਧਰਮ ਤੇ ਹਿਰਦੇ-ਵੇਧਕ ਚੋਟਾਂ ਕਰ ਰਹੇ ਸਨ। ਇਹ ਦੇਖਕੇ ਸਰਦਾਰ ਸੁੰਦਰ ਸਿੰਘ ਜੀ ਨੇ ਧਰਮ ਪ੍ਰਚਾਰ ਦਾ ਕੰਮ ਅਰੰਭ ਦਿਤਾ। ਆਪ ਨੇ ਪਹਿਲਾਂ ਤਾਂ

ਸਿਖ ਸਰਦਾਰਾਂ ਨੂੰ ਮੁੜ ਸਿਖੀ ਵਲ ਲਿਆਂਦਾ ਤੇ ਦੂਜੇ ਬੰਨੇ ਸਿਖਾਂ ਤੇ ਸਰਕਾਰ ਵਿਚ ਮਿਲਾਪ ਵਧਾਉਣ ਦਾ ਯਤਨਕੀਤਾ। ਆਪ ਦੇ ਕਹਿਣ ਤੇ ਸਿਖ ਜਵਾਨ ਫੌਜ ਵਿਚ ਭਰਤੀ ਹੋਣ ਲਗ ਪਏ ਤੇ ਸਰਕਾਰ ਨੇ ਖੁਸ਼ ਹੋਕੇ ਸਿਖਾਂ ਨੂੰ ਨੌਕਰੀਆਂ ਦੇਣੀਆਂ ਆਰੰਭ ਦਿਤੀਆਂ। ਆਪ ਨੇ ਕੁਝ ਵਿਦਵਾਨ ਸਿਖਾਂ ਨੂੰ ਨਾਲ ਲੈ ਕੇ ਥਾਂ ਥਾਂ ਤੇ ਦੀਵਾਨ ਸਜਾਏ ਤੇ ਸਿਖ ਕੌਮ ਨੂੰ ਹਲੂਣਾ ਦੇਕੇ ਜਾਗ੍ਰਿਤ ਵਿਚ ਲਿਆਂਦਾ। ਆਪ ਜਿਸ ਵੇਲੇ ਇਸ ਮੈਦਾਨ ਵਿਚ ਉਤਰੇ ਉਸ ਵੇਲੇ ਆਪ ਦੀ ਉਮਰ ਕੇਵਲ ਵੀਹ ਸਾਲ ਦੀ ਸੀ। ਆਪ ਦੇ ਮੈਦਾਨ ਵਿਚ ਆ ਜਾਣ ਤੇ ਸਿੰਘ ਸਭਾ ਵਿਚ ਮੁੜ ਜਾਨ ਪੈ ਗਈ। ਲਾਹੌਰ ਵਿਚ ਸਿਖ ਧਰਮ ਦੀ ਰਖਸ਼ਾ ਲਈ ੧੮੮੯ ਵਿਚ ਇਕ ਸਭਾ ਖ਼ਾਲਸਾ ਦੀਵਾਨ ਭੀ ਅਸਥਾਪਨ ਹੋ ਚੁਕੀ ਸੀ। ਇਸ ਦੀਵਾਨ ਦੇ ਦੋ ਉਘੇ ਸੇਵਾਦਾਰਾਂ, ਸਰਦਾਰ ਗੁਰਮੁਖ ਸਿੰਘ ਤੇ ਸਰਦਾਰ ਜਵਾਹਰ ਸਿੰਘ ਨੇ ਸਿਖਾਂ ਵਿਚ ਵਿਦਿਆ ਪ੍ਰਕਾਸ਼ਤ ਕਰਨ ਲਈ ਇਕ ਖ਼ਾਲਸਾ ਕਾਲਜ ਖੋਲ੍ਹਣ ਦੀ ਸਕੀਮ ਤਿਆਰ ਕੀਤੀ। ਸਿਖ ਰਿਆਸਤਾਂ ਤੇ ਸਰਕਾਰ ਵਲੋਂ ਸਹਾਇਤਾ ਮਿਲਣ ਤੇ ੫ ਮਾਰਚ ੧੮੯੨ ਦੇ ਦਿਨ ਅਮ੍ਰਿਤਸਰ ਵਿਚ ਖ਼ਾਲਸਾ ਕਾਲਜ ਦੀ ਨੀਂਹ ਰਖੀ ਗਈ। ਸਰਦਾਰ ਸੁੰਦਰ ਸਿੰਘ ਜੀ ਮੁਢ ਤੋਂ ਹੀ ਇਸ ਵਿਦਿਅਕ ਲਹਿਰ ਵਿਚ ਹਿਸਾ ਲੈਣ ਲਗ ਪਏ ਤੇ ੧੮੯੫ ਵਿਚ ਆਪ ਖ਼ਾਲਸਾ ਕਾਲਜ ਕੌਂਸਲ ਦੇ ਮੈਂਬਰ ਬਣ ਗਏ।

ਕੁਝ ਸਮੇਂ ਪਿਛੋਂ ਉਘੇ ਉਘੇ ਸੇਵਕਾਂ ਦੇ ਅਕਾਲ-

ਚਲਾਣਾ ਕਰ ਜਾਣ ਤੇ ਖ਼ਾਲਸਾ ਦੀਵਾਨ ਲਾਹੌਰ ਖ਼ਤਮ ਹੋ ਗਿਆ ਤੇ ਇਸ ਦੇ ਨਾਲ ਹੀ ਖ਼ਾਲਸਾ ਕਾਲਜ ਦੀ ਹਾਲਤ ਵੀ ਡਾਵਾਂ ਡੋਲ ਹੋ ਗਈ। ਆਰਥਕ ਔਕੜਾਂ ਕਰਕੇ ਸਰਕਾਰ ਨੇ ਸਲਾਹ ਦਿਤੀ ਕਿ ਕਾਲਜ ਨੂੰ ਸਕੂਲ ਬਣਾ ਦਿਤਾ ਜਾਵੇ। ਸਿਖ ਕੌਮ ਵਿਚ ਵਧ ਰਹੀ ਨਿਰਾਸਤਾ ਨੂੰ ਰੋਕਣ ਲਈ ੧੯੦੨ ਵਿਚ ਸਰਦਾਰ ਸੁੰਦਰ ਸਿੰਘ ਜੀ ਦੇ ਉਦਮ ਨਾਲ ਅਮ੍ਰਿਤਸਰ ਵਿਚ ਚੀਫ਼ ਖ਼ਾਲਸਾ ਦੀਵਾਨ ਦੀ ਨੀਂਹ ਰਖੀ ਗਈ। ਸਰਦਾਰ ਜੀ ਇਸ ਸਭਾ ਦੇ ਬਹੁਤ ਸਾਰਾ ਚਿਰ ਆਪ ਸਕੱਤ੍ਰ ਤੇ ਪ੍ਰਧਾਨ ਰਹੇ ਤੇ ਇਸੇ ਸਾਲ ਆਪ ਖ਼ਾਲਸਾ ਕਾਲਜ ਦੇ ਭੀ ਸਕੱਤ੍ਰ ਬਣ ਗਏ। ਆਪ ੧੯੦੨ ਤੋਂ ਲੈ ਕੇ ੧੯੧੧ ਤਕ ਸਕੱਤ੍ਰ ਟਿਕੇ ਰਹੇ।

ਸੰ: ੧੯੦੪ ਵਿਚ ਵਿਸਾਖੀ ਦੇ ਦਿਨ ਖਾਲਸਾ ਕਾਲਜ ਅਮ੍ਰਿਤਸਰ ਵਿਚ ਸਿਖਕੌਮ ਦਾ ਇਤਿਹਾਸਕ ਇਕਠ ਹੋਇਆ। ਇਸ ਇਕਠ ਵਿਚ ਪੰਜਾਬ ਦਾ ਲਾਟ, ਸਿਖ ਰਿਆਸਤਾਂ ਦੇ ਰਾਜੇ ਮਹਾਰਾਜੇ, ਸਿਖ ਸਰਦਾਰ, ਪੰਥਕ ਸੇਵਾਦਾਰ ਤੇ ਸਿਖ ਜਨਤਾ ਨੇ ਹੁਮ ਹੁਮਾ ਕੇ ਹਿਸਾ ਲਿਆ। ਇਸ ਸਮੇਂ ਸਰਦਾਰ ਸੁੰਦਰ ਸਿੰਘ ਜੀ ਨੇ ਕਾਲਜ ਲਈ ਪੰਥ ਅਗੇ ਝੋਲੀ ਅੱਡੀ ਤੇ ਆਪ ਦੀ ਅਪੀਲ ਤੇ ਪੰਥ ਵਲੋਂ ਲਖਾਂ ਰੁਪਏ ਇਕੱਤ੍ਰ ਹੋ ਗਏ। ਅਜ ਕਲ ਕਾਲਜ ਦੇ ਪਕੇ ਫੰਡ ਵਿਚ ੨੦ ਲਖ ਰੁਪਏ ਦੇ ਲਗ ਪਗ ਰਕਮ ਜਮਾਂ ਹੈ ਤੇ ਇਸ ਕਾਲਜ ਨੂੰ ਬਹੁਤ ਚਿਰ ਲਈ ਮਾਲੀ ਔਕੜਾਂ ਤੋਂ ਬਚਾ ਲਿਆ ਗਿਆ ਹੈ।

ਸੰਨ ੧੯੧੧ ਵਿਚ ਸਰਕਾਰ ਨੇ ਆਪ ਦੇ ਖ਼ਿਆਲਾਂ

ਨੂੰ ਖ਼ਤਰਨਾਕ ਸਮਝਕੇ ਆਪ ਕੋਲੋਂ ਖ਼ਾਲਸਾ ਕਾਲਜ ਦਾ ਪ੍ਰਬੰਧ ਖੋਹ ਲਿਆ, ਪਰ ਫਿਰ ੧੯੨੦ ਵਿਚ ਲੋਕ ਰਾਏ ਅਗੇ ਝੁਕ ਕੇ ਕਾਲਜ ਆਪ ਦੇ ਹੀ ਹਵਾਲੇ ਕਰ ਦਿਤਾਗਿਆ।

ਖ਼ਾਲਸਾ ਕਾਲਜ ਅਮ੍ਰਿਤਸਰ ਪੰਜਾਬ ਦੇ ਚੋਟੀ ਦੇ ਕਾਲਜਾਂ ਵਿਚੋਂ ਇਕ ਹੈ। ਇਥੋਂ ਦੀ ਇਮਾਰਤ ਦਾ ਟਾਕਰਾ ਸਾਰੇ ਹਿੰਦੁਸਤਾਨ ਵਿਚ ਕੋਈ ਹੋਰ ਇਕੱਲਾ ਕਾਲਜ ਨਹੀਂ ਖਾਂਦਾ। ਇਥੋਂ ਦਾ ਸਟਾਫ, ਪੜ੍ਹਾਈ ਤੇ ਨਤੀਜੇ ਸੂਬੇ ਦੇ ਕਿਸੇ ਕਾਲਜ ਨਾਲੋਂ ਮਾੜੇ ਨਹੀਂ। ਇਥੋਂ ਦੇ ਖਿਡਾਰੀ ਪੰਜਾਬ ਭਰ ਵਿਚੋਂ ਅੱਵਲ ਹਨ ਤੇ ਕਈਆ ਨੇ ਤਾਂ ਸਰਬ ਹਿੰਦ ਪ੍ਰਸਿਧਤਾ ਪ੍ਰਾਪਤ ਕਰ ਲਈ ਹੈ। ਇਸ ਵੇਲੇ ਸਿਖਾਂ ਵਿਚ ਜਿੰਨੇ ਉਘੇ ਤੇ ਮੁਖੀ ਸਜਨ ਨਜ਼ਰ ਆ ਰਹੇਹਨ ਉਹ ਤਕਰੀਬਨ ਸਾਰੇ ਦੇ ਸਾਰੇ ਖ਼ਾਲਸਾ ਕਾਲਜ ਦੇ ਹੀ ਪੁਰਾਣੇ ਵਿਦਿਆਰਥੀ ਹਨ। ਇਸ ਕਾਲਜ ਨੂੰ ਸਿਖਾਂ ਤੇ ਉਨ੍ਹਾਂ ਦੀ ਸਭ੍ਯਤਾ ਦਾ ਨਿਸ਼ਾਨ ਸਮਝਿਆ ਜਾਂਦਾ ਹੈ ਤੇ ਇਸ ਕਾਲਜ ਵਿਚ ਸਾਰੇ ਦੇਸ਼ ਵਿਚੋਂ ਆਕੇ ਵਿਦਿਆਰਥੀ ਦਾਖ਼ਲ ਹੁੰਦੇ ਹਨ।

ਸੁੰਦਰ ਸਿੰਘ ਜੀ ਦੇ ਉਦਮ ਨਾਲ ਹੀ ਕਮੇਟੀ ਨੇ ਕਾਲਜ ਦੇ ਨਾਲ ਲਗਵੀਂ ੪੦੦ ਏਕੜ ਜ਼ਮੀਨ ਤਿੰਨ ਲਖ ਰੁਪਿਆ ਦੇ ਕੇ ਸਰਕਾਰ ਦੇ ਰਾਹੀਂ ਖ਼ਰੀਦ ਲਈ ਹੈ। ਸਰਦਾਰ ਜੀ ਦਾ ਇਰਾਦਾ ਸੀ ਕਿ ਖ਼ਾਲਸਾ ਕਾਲਜ ਨੂੰ ਸਿਖ ਯੂਨੀ-ਵਰਸਟੀ ਬਣਾ ਦਿਤਾ ਜਾਵੇ। ਆਪ ਦਾ ਕਥਨ ਸੀ ਕਿ ਜਿਸ ਤਰ੍ਹਾਂ ਅਲੀਗੜ੍ਹ ਮੁਸਲਿਮ ਯੂਨੀਵਰਸਟੀ ਮੁਸਲਮਾਨਾਂ ਲਈ ਤੇ ਬਨਾਰਸ ਹਿੰਦੂ ਯੂਨੀਵਰਸਟੀ ਹਿੰਦੂਆਂ ਲਈ ਬੜੀ

ਲਾਭਦਾਇਕ ਸਾਬਤ ਹੋਈ ਹੈ। ਏਸੇ ਤਰ੍ਹਾਂ ਅੰਮ੍ਰਿਤਸਰ ਸਿਖ ਯੂਨੀਵਰਸਟੀ ਭੀ ਸਿਖ ਕੌਮ ਨੂੰ ਉੱਨਤੀ ਦੇ ਰਾਹ ਤੇ ਬੜੀ ਤੇਜ਼ੀ ਨਾਲ ਚਲਾਵੇਗੀ। ਇਹ ਗੱਲ ਯਾਦ ਰਖਣ ਵਾਲੀ ਹੈ ਕਿ ਖ਼ਾਲਸਾ ਕਾਲਜ ਦੇ ਸਟਾਫ਼ ਵਿਚ ੬੦ ਦੇ ਕਰੀਬ ਪ੍ਰੋਫੈਸਰ ਹਨ ਤੇ ਏਥੋਂ ਦਾ ਸਲਾਨਾ ਖਰਚ ਤਿੰਨ ਲਖ ਦੇ ਲਗ ਪਗ ਹੈ। ਹਿੰਦੁਸਤਾਨ ਵਿਚ ਕੁਲ ਯੂਨੀਵਰਸਟੀਆਂ ਦਾ ਖਰਚ ਇਸ ਦੇ ਲਗ ਪਗ ਹੀ ਹੈ। ਸਰਕਾਰ ਦੀ ਬੇ-ਰੁਖੀ ਕਰ ਕੇ ਤੇ ਸਿਖਾਂ ਦੇ ਆਪੋ ਵਿਚ ਦੇ ਝਗੜਿਆਂ ਨੇ ਖ਼ਾਲਸਾ ਕਾਲਜ ਨੂੰ ਯੂਨੀਵਰਸਟੀ ਨਹੀਂ ਬਣਨ ਦਿਤਾ। ਇਸ ਵੇਲੇ ਪੰਜਾਬ ਵਿਚ ਸਿਖਾਂ ਦੇ ਕਈ ਕਾਲਜ ਕਾਮਯਾਬੀ ਨਾਲ ਚਲਰਹੇ ਹਨ ਤੇ ਵਿਦਿਆ ਦਾ ਜੋ ਪ੍ਰਵਾਹ ਖ਼ਾਲਸਾ ਕਾਲਜ ਅੰਮ੍ਰਿਤਸਰ ਤੋਂ ਚਲਿਆ ਸੀ ਉਹ ਹਰ ਥਾਂ ਆਪਣਾ ਜ਼ੋਰ ਪਾ ਰਿਹਾ ਹੈ।

੧੯੦੪ ਵਿਚ ਸਰਦਾਰ ਜੀ ਨੇ ਚੀਫ਼ ਖ਼ਾਲਸਾ ਦੀਵਾਨ ਦੀ ਛਤਰ ਛਾਇਆ ਹੇਠ ਸੈਂਟ੍ਰਲ ਖ਼ਾਲਸਾ ਅਨਾਥਾਲਯ ਕਾਇਮ ਕਰ ਦਿਤਾ ਜੋ ਅਜ ਤਕ ਬੜੀ ਕਾਮਯਾਬੀ ਨਾਲ ਚਲ ਰਿਹਾ ਹੈ। ਆਪ ਦੇ ਉਦਮ ਨਾਲ ਖ਼ਾਲਸਾ ਪ੍ਰਚਾਰਕ ਵਿਦਿਆਲਾ ਤਰਨ ਤਾਰਨ ਵੀ ਚਾਲੂ ਕੀਤਾ ਗਿਆ। ਸਰਦਾਰ ਜੀ ਨੇ ੧੯੦੬ ਤੋਂ ਲੈ ਕੇ ਸਿੰਧ ਵਿਚ ਜਾ ਕੇ ਧਰਮ ਪ੍ਰਚਾਰ ਦਾ ਕੰਮ ਆਪਣੇ ਹਥੀਂ ਕੀਤਾ। ਆਪ ਨੂੰ ਤੇ ਆਪ ਦੀ ਸੇਵਾ ਨੂੰ ਦੇਖ ਕੇ ਸਿੰਧ ਵਿਚ ਬਹੁਤ ਸਾਰੇ ਪਤਵੰਤੇ ਸਜਣ ਸਿਖ ਧਰਮ ਵਿਚ ਦਾਖ਼ਲ ਹੋ ਗਏ।

੧੯੦੮ ਵਿਚ ਸਰਦਾਰ ਜੀ ਦੀ ਕੋਠੀ ਵਿਚ ਇਕ

ਪੰਥਕ ਇਕਠ ਹੋਇਆ ਜਿਸ ਵਿਚ ਸਿਖ ਐਜੂਕੇਸ਼ਨਲ ਕਾਨਫ੍ਰੰਸ ਦੀ ਨੀਂਹ ਰਖੀ ਗਈ। ੧੯੧੭ ਵਿਚ ਇਸ ਕਾਨਫ੍ਰੰਸ ਦਾ ਸਮਾਗਮ ਲਾਹੌਰ ਵਿਚ ਬੜੀ ਧੂਮ ਧਾਮ ਨਾਲ ਹੋਇਆ ਜਿਸ ਨੂੰ ਦੇਖ ਕੇ ਹਿੰਦੂ ਮੁਸਲਮਾਨ ਭੀ ਦੰਗ ਰਹਿ ਗਏ। ਇਸ ਕਾਨਫ੍ਰੰਸ ਦੀ ਸਹਾਇਤਾ ਨਾਲ ਤੇ ਇਸ ਦੇ ਪੈਦਾ ਕੀਤੇ ਹੋਏ ਉਤਸ਼ਾਹ ਨਾਲ ਥਾਉਂ ਥਾਈਂ ਖ਼ਾਲਸਾ ਸਕੂਲ ਖੁਲ੍ਹ ਗਏ। ਸਰਦਾਰ ਜੀ ਨੇ ਵਿਦਿਆ ਦੀ ਖ਼ਾਤਰ ਹਜ਼ਾਰਾਂ ਰੁਪਏ ਦਾਨ ਦਿਤੇ। ਆਪ ਚਾਹੁੰਦੇ ਸਨ ਕਿ ਹਰ ਇਕ ਸਿਖ ਪੜ੍ਹ ਜਾਵੇ ਤੇ ਪੰਜਾਬੀ ਦੇ ਪੜ੍ਹਾਣ ਦਾ ਹਰ ਥਾਂ ਚੰਗਾ ਪ੍ਰਬੰਧ ਕੀਤਾ ਜਾਵੇ।

੧੯੦੮ ਵਿਚ ਆਪ ਦੇ ਯਤਨਾਂ ਨਾਲ ਪੰਜਾਬ ਐਂਡ ਸਿੰਧ ਬੈਂਕ ਅੰਮ੍ਰਿਤਸਰ ਵਿਚ ਖੋਲ੍ਹਿਆ ਗਿਆ। ਆਪ ਇਸ ਬੈਂਕ ਦੇ ਡਾਇਰੈਕਟਰ ਅਤੇ ਚੇਅਰਮੈਨ ਰਹੇ। ਆਪ ਦੇ ਇਸ ਤਜਰਬੇ ਦਾ ਫ਼ਾਇਦਾ ਉਠਾ ਕੇ ਸਰਕਾਰ ਨੇ ੧੯੩੫ ਵਿਚ ਆਪ ਨੂੰ ਰੀਜ਼ਰਵ ਬੈਂਕ ਦਾ ਗਵਰਨਰ ਨੀਅਤ ਕਰ ਦਿਤਾ। ਜਦ ੧੯੧੯ ਦੀ ਰਾਜ ਬਣਤਰ ਚਾਲੂ ਹੋਈ ਤਾਂ ਆਪ ਦੇ ਆਰਥਕ ਤਜਰਬੇ ਨੂੰ ਮੁਖ ਰਖ ਕੇ ਸਰਕਾਰ ਨੇ ਆਪ ਨੂੰ ਪੰਜਾਬ ਦਾ ਮਾਲੀ ਮੈਂਬਰ ਬਣਾ ਦਿਤਾ ਸੀ। ਇਸੇ ਕਾਰਨ ੧੯੩੫ ਦੀ ਰਾਜ ਬਣਤਰ ਦੇ ਚਾਲੂ ਹੋਣ ਤੇ ਪੰਜਾਬ ਦੇ ਵਡੇ ਵਜ਼ੀਰ ਸਰ ਸਿਕੰਦਰ ਹਯਾਤ ਖਾਂ ਨੇ ਆਪ ਨੂੰ ਮਾਲੀ ਵਜ਼ੀਰ ਦੀ ਪਦਵੀ ਦਿਤੀ।

ਸਰਦਾਰ ਸੁੰਦਰ ਸਿੰਘ ਜੀ ਭਾਵੇਂ ਇਕ ਜਟ ਘਰਾਣੇ

ਵਿਚ ਪੈਦਾ ਹੋਏ ਸਨ, ਆਪ ਨੇ ਕਾਰੋਬਾਰ ਵਿਚ ਵੀ ਬਹੁਤ ਪ੍ਰਸਿਧਤਾ ਹਾਸਲ ਕੀਤੀ। ਸਰੱਯਾ ਜ਼ਿਲਾ ਗੋਰਖਪੁਰ ਵਿਚ ਆਪ ਦਾ ਖੰਡ ਦਾ ਕਾਰਖ਼ਾਨਾ ਹਿੰਦੁਸਤਾਨ ਭਰ ਦੇ ਖੰਡ ਦੇ ਕਾਰਖ਼ਾਨਿਆਂ ਵਿਚੋਂ ਸਭ ਤੋਂ ਵਡਾ ਹੈ। ਆਪ ਹਿਸਾਬ ਕਿਤਾਬ ਰਖਣ ਵਿਚ ਬੜੇ ਸਿਆਣੇ ਸਨ। ਲੋਕਾਂ ਤੋਂ ਇਕੱਠੇ ਕੀਤੇ ਹੋਏ ਰੁਪਏ ਦੀ ਸੰਜਮ ਤੇ ਵਿਉਂਤ ਨਾਲ ਯੋਗ ਵਰਤੋਂ ਕੀਤਾ ਕਰਦੇ ਸਨ। ਆਪ ਜਦ ਕਦੇ ਵੀ ਚੰਦੇ ਲਈ ਅਪੀਲ ਕਰਦੇ ਸਨ ਏਸ ਦਾ ਹਮੇਸ਼ਾਂ ਮਨ-ਇਛਤ ਅਸਰ ਪੈਂਦਾ ਹੁੰਦਾਸੀ।

੧੯੦੮ ਵਿਚ ਜਦ ਸਰਦਾਰ ਜੀ ਵਾਇਸਰਾਏ ਦੀ ਕਾਨੂੰਨ ਘੜਨੀ ਸਭਾ ਦੇ ਮੈਂਬਰ ਸਨ ਤਾਂ ਨਾਭੇ ਦੇ ਟਿਕਾ ਰਿਪਦੁਮਨ ਸਿੰਘ ਜੀ ਨੇ ਸਰਦਾਰ ਜੀ ਦੀ ਸਹਾਇਤਾ ਨਾਲ ਸਿਖਾਂ ਵਿਚ ਹੋ ਰਹੇ ਅਨੰਦ ਵਿਆਹਾਂ ਨੂੰ ਕਾਨੂੰਨੀ ਤੌਰ ਤੇ ਦਰੁਸਤ ਮਨਵਾਣ ਲਈ ਕੌਂਸਲ ਕੋਲੋਂ ਅਨੰਦ ਮੈਰਿਜ ਐਕਟ ਪਾਸ ਕਰਵਾ ਲਿਆ। ਇਸ ਬਿਲ ਦੇ ਪਾਸ ਹੋ ਜਾਣ ਤੇ ਸਿਖਾਂ ਵਿਚ ਗੁਰਮਤ ਅਨੁਸਾਰ ਸ਼ਾਦੀਆਂ ਹੋਣ ਲਗ ਪਈਆਂ ਤੇ ਕਈ ਹੋਰ ਸਮਾਜਕ ਔਕੜਾਂ ਭੀ ਦੂਰ ਹੋ ਗਈਆਂ।

ਸਰਦਾਰ ਜੀ ਸਿਖਾਂ ਵਿਚ ਵੜੀ ਹੋਈ ਜ਼ਾਤ ਪਾਤ ਤੇ ਛੂਤ ਛਾਤ ਦੇ ਖ਼ਿਆਲਾਂ ਦੇ ਬੜੇ ਵਿਰੋਧੀ ਸਨ। ਆਪ ਨੇ ਮਜ਼੍ਹਬੀ ਸਿਖਾਂ ਨੂੰ ਆਪਣੇ ਜਿਹਾ ਸਮਝ ਕੇ ਆਪਣੇ ਜ਼ੋਰ ਨਾਲ ਕਈ ਖੂਹਾਂ ਤੇ ਚੜ੍ਹਾਇਆ, ਭਾਵੇਂ ਇਸ ਵਿਚ ਪੁਰਾਤਨ ਸਨਾਤਨੀ ਸਿਖਾਂ ਵਲੋਂ ਆਪ ਦੀ ਬੜੀ ਵਿਰੋਧਤਾ ਕੀਤੀ ਗਈ। ਆਪ ਨੇ ਦੁਆਬੇ ਵਿਚ ਜਾ ਕੇ, ਬਹੁਤ ਸਾਰੇ ਅਛੂਤ ਸਿੰਘਾਂ ਤੇ

ਸਿਘਣੀਆਂ ਨੂੰ ਜੋ ਸਿਖ ਧਰਮ ਨੂੰ ਤਿਲਾਂਜਲੀ ਦੇਣ ਲਈ ਤਿਆਰ ਸਨ, ਸਿਖ ਧਰਮ ਵਿਚ ਰਹਿਣ ਲਈ ਪ੍ਰੇਰਿਆ। ੧੯੨੦ ਵਿਚ ਆਪ ਨੇ ਅਖੌਤੀ ਅਛੂਤਾਂ ਨੂੰ ਅੰਮ੍ਰਿਤ ਛਕਾਣ ਲਈ ਜਲਿਆਂਵਾਲੇ ਬਾਗ ਵਿਚ ਇਕ ਦੀਵਾਨ ਕੀਤਾ। ਅੰਮ੍ਰਿਤਸਰ ਦੇ ਸਨਾਤਨੀ ਖਿਆਲਾਂ ਦੇ ਅਸਰ ਹੇਠ ਆਏ ਹੋਏ ਸਿਖਾਂ ਨੇ ਇਸ ਦੀਵਾਨ ਦਾ ਬਾਈਕਾਟ ਕਰ ਦਿਤਾ। ਇਹ ਵੇਖ ਕੇ ਸਰਦਾਰ ਜੀ ਨੇ ਖ਼ਾਲਸਾ ਕਾਲਜ ਦੇ ਪ੍ਰੋਫੈਸਰਾਂ ਤੇ ਵਿਦਿਆਰਥੀਆਂ ਨੂੰ ਨਾਲ ਲੈ ਕੇ ਕਾਨਫ੍ਰੰਸ ਵਿਚ ਬੜੀ ਗਹਿਮਾ ਗਹਿਮੀ ਪੈਦਾ ਕਰ ਦਿਤੀ ਤੇ ਅਖੌਤੀ ਅਛੂਤਾਂ ਦਾ ਦਿਲ ਬਹੁਤ ਵਧਾ ਦਿਤਾ। ਦੀਵਾਨ ਦੇ ਸਮਾਪਤ ਹੋ ਜਾਣ ਤੇ ਕੁਝ ਅਖੌਤੀ ਅਛੂਤ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖਤ ਸਾਹਿਬ ਕੜਾਹ ਪ੍ਰਸ਼ਾਦ ਚੜ੍ਹਾਉਣ ਲਈ ਗਏ। ਸ੍ਰੀ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਤਾਂ ਕੁਝ ਟਾਲ ਮਟੋਲ ਪਿਛੋਂ ਇਹਨਾਂ ਦਾ ਕੜਾਹ ਪ੍ਰਸ਼ਾਦਿ ਪ੍ਰਵਾਨ ਕਰ ਲਿਆ ਪਰ ਅਕਾਲ ਤਖਤ ਸਾਹਿਬ ਦੇ ਪੁਜਾਰੀ ਮੌਕੇ ਤੋਂ ਨਸ ਗਏ। ਇਸ ਸਾਕੇ ਤੋਂ ਅਕਾਲੀ ਲਹਿਰ ਦਾ ਮੁਢ ਬੱਝਾ। ੧੯੨੦ ਵਿਚ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆ ਗਈ ਤੇ ਸਰਦਾਰ ਜੀ ਇਸ ਦੇ ਪਹਿਲੇ ਪਰਧਾਨ ਬਣੇ। ਇਹ ਗੱਲ ਯਾਦ ਰਖਣ ਦੇ ਲਾਇਕ ਹੈ ਕਿ ਸਰਦਾਰ ਜੀ ਆਪਣੇ ਵਿਰੋਧੀਆਂ ਨੂੰ ਵੀ ਔਕੜ ਵਿਚ ਵੇਖਕੇ ਹਰ ਪਰਕਾਰ ਦੀ ਸਹਾਇਤਾ ਲਈ ਤਿਆਰ ਰਹਿੰਦੇ ਸਨ। ਇਹੀ ਵਜ੍ਹਾ ਹੈ ਕਿ ਆਪ ਦੇ ਵਡੇ ਤੋਂ ਵਡੇ ਵਿਰੋਧੀਆਂ ਨੇ ਭੀ ਇਹ ਮੰਨਿਆ ਹੈ

ਕਿ ਸਰਦਾਰ ਸੁੰਦਰ ਸਿੰਘ ਜੀ ਵਿਚ ਬਹੁਤ ਗੁਣ ਸਨ ਜੋ ਆਮ ਆਦਮੀਆਂ ਵਿਚ ਨਹੀਂ ਹੁੰਦੇ।

ਸ੍ਰੀ ਕਰਤਾਰਪੁਰ ਜ਼ਿਲਾ ਗੁਰਦਾਸਪੁਰ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਜੋਤੀ ਜੋਤਿ ਸਮਾਉਣ ਦਾ ਇਤਿਹਾਸਕ ਗੁਰਦਵਾਰਾ ਹੈ। ਜਦੋਂ ਸੰਨ ੧੯੨੧ ਵਿਚ ਸਰਦਾਰ ਜੀ ਨੇ ਦੇਖਿਆ ਕਿ ਕਿਤੇ ਰਾਵੀ ਦਰਿਆ ਦਾ ਹੜ੍ਹ ਇਸ ਇਤਿਹਾਸਕ ਗੁਰਦਵਾਰੇ ਨੂੰ ਢਾਹ ਨਾ ਸੁਟੇ ਤਾਂ ਆਪ ਨੇ ਮਹਾਰਾਜਾ ਪਟਿਆਲੇ ਤੇ ਪੰਥ ਤੋਂ ਢਾਈ ਲਖ ਰੁਪਿਆ ਇਕੱਠ੍ਰ ਕਰਕੇ ਇਕ ਜ਼ਬਰਦਸਤ ਬੰਨ੍ਹ ਬਣਵਾ ਦਿਤਾ ਜਿਸ ਕਰਕੇ ਗੁਰਦਵਾਰਾ ਬਚ ਗਿਆ।

ਜਦ ਸ੍ਰੀ ਦਰਬਾਰ ਸਾਹਿਬ ਅਮ੍ਰਿਤਸਰ ਵਿਚ ਬਿਜਲੀ ਲਗਣ ਲੱਗੀ ਤਾਂ ਸਨਾਤਨੀ ਸਿਖਾਂ ਤੇ ਪੁਜਾਰੀਆਂ ਨੇ ਇਸ ਦੀ ਵਿਰੋਧਤਾ ਕੀਤੀ ਪਰ ਉਹਨਾਂ ਦੀ ਸਰਦਾਰ ਜੀ ਅੱਗੇ ਕੋਈ ਪੇਸ਼ ਨਾ ਗਈ ਤੇ ਇਹ ਕੰਮ ਸਿਰੇ ਚੜ੍ਹ ਗਿਆ।

ਪੰਥ ਵਿਚ ਆਪ ਦਾ ਸਤਿਕਾਰ ਤੇ ਰਸੂਖ ਦੇਖਕੇ ੧੯੧੧ ਵਿਚ ਆਪ ਨੂੰ ਸਰਦਾਰ ਬਹਾਦਰ ਦਾ, ੧੯੨੦ ਵਿਚ ਸੀ. ਆਈ. ਈ. ਦਾ ਤੇ ੧੯੨੬ ਵਿਚ 'ਸਰ' ਦਾ ਖ਼ਿਤਾਬ ਦਿਤਾ ਗਿਆ। ੧੯੩੬ ਵਿਚ ਪੰਜਾਬ ਯੂਨੀਵਰਸਟੀ ਵਲੋਂ ਆਪ ਦੇ ਵਿਦਿਅਕ ਯਤਨ ਤੇ ਕਮਾਈਆਂ ਦੇਖਕੇ ਆਪ ਨੂੰ ਡਾਕਟਰ ਆਫ ਲਿਟਰੇਚਰ ਦੀ ਡਿਗਰੀ ਦਿਤੀ ਗਈ। ਆਪ ੧੯੦੯ ਵਿਚ ਸਰਬ ਹਿੰਦ ਕਾਨੂੰਨ ਘੜਨੀ ਸਭਾ ਦੇ ਮੈਂਬਰ ਬਣੇ। ੧੯੨੧ ਤੋਂ ੧੯੨੬ ਤਕ ਪੰਜਾਬ ਦੇ ਮਾਲੀ ਮੈਂਬਰ ਰਹੇ ਤੇ ੧੯੩੭ ਵਿਚ ਮਾਲੀ ਵਜ਼ੀਰ ਬਣੇ

ਆਪ ਨੇ ਆਪਣੇ ਰਾਜਸੀ ਖ਼ਿਆਲਾਂ ਦੇ ਪ੍ਰਚਾਰ ਲਈ ਇਕ ਪਾਰਟੀ ਬਣਾਈ ਜਿਸ ਦਾ ਨਾਉਂ ਖਾਲਸਾ ਨੈਸ਼ਨਲ ਪਾਰਟੀ ਰਖਿਆ। ਜਦ ਸਰਦਾਰ ਜੀ ਪੰਜਾਬ ਦੇ ਮਾਲੀ ਮੈਂਬਰ ਸਨ ਤਾਂ ਪਹਿਲੇ ਪਹਿਲ ਜੇਹਲਾਂ ਦਾ ਮਹਿਕਮਾ ਵੀ ਆਪ ਦੇ ਅਧੀਨ ਸੀ। ਆਪ ਦੀ ਕਿਰਪਾ ਨਾਲ ਜੇਹਲਾਂ ਵਿਚ ਸਿਖਾਂ ਨੂੰ ਦਸਤਾਰੇ ਤੇ ਕਛਹਿਰੇ ਦੇਣ ਦੀ ਖੁਲ੍ਹ ਕਰਵਾਈ ਗਈ। ਜਦ ਨਨਕਾਣੇ ਸਾਹਿਬ ਦਾ ਸਾਕਾ ਹੋਇਆ ਤਾਂ ਸਰਦਾਰ ਜੀ ਲਾਟ ਸਾਹਿਬ ਤੇ ਹੋਰ ਸਰਕਾਰੀ ਮੈਂਬਰਾਂ ਨੂੰ ਨਾਲ ਲੈਕੇ ਮੌਕੇ ਤੇ ਪੁਜੇ ਤਾਂ ਜੋ ਸਭ ਕੁਝ ਆਪਣੀ ਅੱਖੀਂ ਆਪ ਦੇਖ ਸਕਣ। ਏਸ ਤਰ੍ਹਾਂ ਗੁਰੂ ਕੇ ਬਾਗ਼ ਦੇ ਮੋਰਚੇ ਸਮੇਂ ਆਪ ਲਾਟ ਸਾਹਿਬ ਨੂੰ ਨਾਲ ਲੈ ਕੇ ਮੌਕੇ ਤੇ ਪੁਜੇ ਤੇ ਉਸ ਨੂੰ ਸਿਖਾਂ ਤੇ ਹੋ ਰਹੀ ਸਖਤੀ ਦਾ ਨਜ਼ਾਰਾ ਦਸਿਆ। ਇਸੇ ਕਾਰਨ ਥੋੜੇ ਚਿਰ ਪਿਛੋਂ ਗੁਰੂ ਕੇ ਬਾਗ਼ ਦਾ ਝਗੜਾ ਨਿਪਟ ਗਿਆ। ਜਦ ੧੯੨੨ ਵਿਚ ਸਰ ਫ਼ਜ਼ਲ ਹੁਸੈਨ ਵਲੋਂ ਗੁਰਦਵਾਰਾ ਬਿਲ ਪੰਜਾਬ ਕੌਂਸਲ ਵਿਚ ਪੇਸ਼ ਹੋਇਆ ਤਾਂ ਸਰਦਾਰ ਜੀ ਨੇ ਸਰਕਾਰੀ ਮਸ਼ੀਨਰੀ ਦਾ ਪੁਰਜ਼ਾ ਹੁੰਦਿਆਂ ਹੋਇਆਂ ਭੀ ਏਸ ਬਿਲ ਦੀ ਵਿਰੋਧਤਾ ਕੀਤੀ।

੧੯੩੮ ਵਿਚ ਮਲਿਕ ਬਰਕਤ ਅਲੀ ਨੇ ਪੰਜਾਬ ਅਸੈਂ-ਬਲੀ ਵਿਚ ਸ਼ਹੀਦ ਗੰਜ ਮੁਸਲਮਾਨਾਂ ਨੂੰ ਵਾਪਸ ਦਿਲਾਉਣ ਲਈ ਇਕ ਬਿਲ ਪੇਸ਼ ਕਰਨਾ ਚਾਹਿਆ। ਸਰਦਾਰ ਸੁੰਦਰ ਸਿੰਘ ਜੀ ਦੇ ਡਟਣ ਤੇ ਸਰ ਸਿਕੰਦਰ ਤੇ ਪੰਜਾਬ ਦੇ ਲਾਟ ਨੇ ਇਸ ਬਿਲ ਨੂੰ ਮੂੰਹ ਨਾ ਲਾਇਆ ਤੇ ਇਹ ਪੇਸ਼ ਨ ਹੋ ਸਕਿਆ।

੧੯੧੨-੧੩ ਵਿਚ ਕੁਝ ਸਿਖ ਵਡੀਆਂ ਕ੍ਰਿਪਾਨਾਂ ਪਾਉਣ ਦੇ ਦੂਸ਼ਨ ਵਿਚ ਫੜੇ ਗਏ। ਸਰਦਾਰ ਜੀ ਦੇ ਉਦਮ ਨਾਲ ਵਡੀ ਕ੍ਰਿਪਾਨ ਪਹਿਨਣ ਦੀ ਬੰਦਸ਼ ਬਹੁਤ ਸਾਰੇ ਸੂਬਿਆਂ ਵਿਚੋਂ ਹਟਾ ਦਿਤੀ ਗਈ ਤੇ ੧੯ ਮਈ ੧੯੨੭ ਵਿਚ ਇਹ ਕਾਨੂੰਨ ਪਾਸ ਹੋ ਗਿਆ ਕਿ ਵਡੀ ਕ੍ਰਿਪਾਨ ਪਾਣ ਪੁਰ ਸਾਰੇ ਹਿੰਦੁਸਤਾਨ ਵਿਚ ਕਿਸੇ ਸਿਖ ਨੂੰ ਗ੍ਰਿਫਤਾਰ ਨਹੀਂ ਕੀਤਾ ਜਾਵੇਗਾ। ਜਦ ੧੯੧੯ ਵਿਚ ਅੰਮ੍ਰਿਤਸਰ ਵਿਚ ਮਾਰਸ਼ਲ-ਲਾ ਲਗਿਆ ਹੋਇਆ ਸੀ ਤਾਂ ਸਰਦਾਰ ਜੀ ਦੇ ਉਦਮ ਨਾਲ ਸ੍ਰੀ ਦਰਬਾਰ ਸਾਹਿਬ ਨੂੰ ਜਾਣ ਵਾਲੇ ਯਾਤਰੂਆਂ ਉਪਰੋਂ ਸਰਕਾਰ ਨੇ ਸਭ ਰੁਕਾਵਟਾਂ ਹਟਾ ਦਿਤੀਆਂ। ਜਦ ਆਪ ਸਰ ਸਿਕੰਦਰ ਦੀ ਮੰਤਰੀ ਸਭਾ ਦੇ ਮੈਂਬਰ ਬਣੇ ਤਾਂ ਆਪ ਦੇ ਜ਼ੋਰ ਦੇਣ ਤੇ ਪੰਜਾਬ ਦੀਆਂ ਨੌਕਰੀਆਂ ਵਿਚੋਂ ਸਿਖਾਂ ਲਈ ੨੦ ਫ਼ੀ ਸਦੀ ਨੌਕਰੀਆਂ ਅਡ ਕੀਤੀਆਂ ਗਈਆਂ।

ਸਰਦਾਰ ਸੁੰਦਰ ਸਿੰਘ ਜੀ ਕੋਲ ਧਨ ਪਦਾਰਥ ਦੀ ਕੋਈ ਕਮੀ ਨਹੀਂ ਸੀ। ਆਪ ਨੇ ਸਾਰੀ ਉਮਰ ਸ਼ਰਾਬ ਤੋਂ ਸੰਕੋਚ ਕੀਤਾ। ਆਪ ਦੀ ਸਰਕਾਰੇ ਦਰਬਾਰੇ ਬਹੁਤ ਚਲਦੀ ਸੀ। ਆਪ ਦਿਲ ਦੇ ਬੜੇ ਨਰਮ ਤੇ ਸਪਸ਼ਟ ਤੇ ਇਰਾਦੇ ਦੇ ਬੜੇ ਪਕੇ ਸਨ। ਪੰਜਾਬੀ ਤੇ ਅੰਗ੍ਰੇਜ਼ੀ ਦੋਹਾਂ ਵਿਚ ਚੰਗੀ ਤਕਰੀਰ ਕਰ ਲੈਂਦੇ ਸਨ। ਕਦੇ ਕਦੇ ਆਪ ਨੂੰ ਬਹੁਤ ਗ਼ੁਸਾ ਚੜ੍ਹ ਜਾਂਦਾ ਸੀ ਪਰ ਗ਼ੁਸੇ ਉਹ ਉਸ ਤੇ ਹੀ ਹੁੰਦੇ ਸਨ ਜਿਸ ਤੇ ਮੁੜ ਮਿਹਰਬਾਨੀ ਕਰਨੀ ਹੋਵੇ। ਆਪ ਵਿਚ ਹਾਸ-ਰਸ ਭੀ ਬਹੁਤ ਸੀ। ਇਕ ਵਾਰ ਆਪ ਨੇ ਇਕ ਮਿਤਰ ਨੂੰ ਕਿਹਾ ਕਿ ਕੀ ਤੈਨੂੰ ਪਤਾ ਹੈ ਕਿ ਮੇਰੇ ਦੋ ਖੰਡ ਦੇ ਕਾਰਖਾਨੇ ਹਨ, ਇਕ

ਗੋਰਖਪੁਰ ਵਿਚ ਤੇ ਦੂਸਰਾ ਬੁਝ ਕਿਹੜਾ ? ਮਿਤਰ ਤਾਂ ਆਪ ਦਾ ਮਤਲਬ ਨ ਸਮਝਿਆ ਤੇ ਉਹਨਾਂ ਨੂੰ ਮੁੜ ਕੇ ਆਪ ਹੀ ਦਸਣਾ ਪਿਆ ਕਿ ਮੈਨੂੰ ਸ਼ਕਰ ਦੀ ਬੀਮਾਰੀ ਹੈ, ਮੈਂ ਹਰ ਵੇਲੇ ਸ਼ਕਰ ਬਣਾਉਂਦਾ ਰਹਿੰਦਾ ਹਾਂ।

ਆਪ ਸਿਖੀ ਸਿਦਕ ਵਿਚ ਪੂਰੇ ਤੇ ਨਿਤਨੇਮੀ ਤੇ ਰਹਿਤ ਵਿਚ ਪਕੇ ਸਨ। ਆਪ ਪਛਮੀ ਲਿਬਾਸ ਦੇ ਉਲਟ ਸਨ ਤੇ ਆਪ ਦਾ ਬਾਣਾ ਪੁਰਾਤਨ ਸਿਖਾਂ ਵਾਲਾ ਸੀ। ਆਪ ਜਿਸ ਕੰਮ ਨੂੰ ਹਥ ਵਿਚ ਲੈਂਦੇ ਸਨ ਉਸ ਨੂੰ ਤੋੜ ਚਾੜ੍ਹਦੇ ਸਨ ਤੇ ਹਰ ਕੰਮ ਬੜੀ ਮਿਹਨਤ ਨਾਲ ਕਰਦੇ ਸਨ।

ਪਿਛਲੇ ਦਿਨਾਂ ਵਿਚ ਸਰਦਾਰ ਜੀ ਨੂੰ ਜਲੋਦਰ ਦੀ ਬੀਮਾਰੀ ਹੋ ਗਈ। ਜਦ ਅੰਮ੍ਰਿਤਸਰ ਤੇ ਲਾਹੌਰ ਦੇ ਡਾਕਟਰਾਂ ਤੋਂ ਅਰਾਮ ਨ ਆਇਆ ਤਾਂ ਸਰਦਾਰ ਜੀ ਆਪਣੀ ਜਾਗੀਰ ਸ਼ੁਰੱਈਆ ਜ਼ਿਲਾ ਗੋਰਖਪੁਰ ਵਿਚ ਚਲੇ ਗਏ। ਕੁਝ ਅਰਾਮ ਅਉਣ ਤੇ ਆਪ ੩੦ਮਾਰਚ ਨੂੰ ਪੰਜਾਬ ਵਲ ਤੁਰ ਪਏ। ਇਸ ਲੰਮੇ ਸਫਰ ਵਿਚ ਆਪਦੀ ਤਕਲੀਫ ਵਧ ਗਈ ਤੇ ਆਪ ਇਕ ਅਪ੍ਰੈਲ ਦੀ ਰਾਤ ਨੂੰ ਲਾਹੌਰ ਪੁਜ ਕੇ ਸਦਾ ਲਈ ਪੰਥ ਨੂੰ ਵਿਛੋੜਾ ਦੇ ਗਏ। ਆਪ ਦੇ ਦਿਹਾਂਤ ਪਿਛੋਂ ਆਪ ਦੀ ਕੋਠੀ ਤੇ ਬਹੁਤ ਸਾਰੇ ਸਿਖਾਂ ਦਾ ਇਕਠ ਹੋਇਆ, ਜਿਸ ਵਿਚ ਪੰਜਾਬ ਦੇ ਵਜ਼ੀਰਾਂ, ਸਿਖ ਲੀਡਰਾਂ ਤੇ ਬਹੁਤ ਸਾਰੀ ਜਨਤਾ ਨੇ ਹਿਸਾ ਲਿਆ। ਇਸ ਸਮੇਂ ਰਾਗੀਆਂ ਨੇ ਜੋ ਸ਼ਬਦ ਪੜ੍ਹਿਆ ਉਹ ਸਰਦਾਰ ਜੀ ਦੇ ਜੀਵਨ ਤੇ ਚੰਗੀ ਤਰ੍ਹਾਂ ਢੁਕਦਾ ਹੈ:-

"ਸੇਵਕ ਕੀ ਓੜਕ ਨਿਬਹੀ ਪ੍ਰੀਤਿ ॥
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥"

—o—

# ਬਚਿਆਂ ਲਈ ਨਵੀਨ ਪੁਸਤਕਾਂ